# ਵਰਿਆਮ

ਮਾਰਚ

1977

1/-



ਖ਼ੁਸ਼ ਰਹੋ ਅਹਿਲੇ ਵਤਨ ਹਮ ਤੋ ਸਫ਼ਰ ਕਰਤੇ ਹੈਂ

ਵਰਿਆਮ ਮਾਰਚ 1977

ਜਿਲਦ ਨੰ: 2 ਅੰਕ ਨੰ: 5



ਪ੍ਰਕਾਸ਼ਨ ਮਿਤੀ 5-3-77

ਮੁਖ ਸੰਪਾਦਕ : ਜਗਦੀਸ਼ ਸਿੰਘ
...ਪ੍ਰਤੀ ਕਾਪੀ : 1 ਰੁਪਿਆ
...ਨਾ ਚੰਦਾ ਦੇਸ : 12 ਰੁਪਏ
..., ਵਿਦੇਸ਼ : 30 ਰੁਪਏ (ਸਮੁੰਦਰੀ ਡਾਕ ਰਾਹੀਂ)
...ਫ ਮੈਂਬਰਸ਼ਿਪ : 200 ਰੁਪਏ

...ਦਾ ਪਤਾ :
... ਵਰਿਆਮ,
...ਲੀ ਰੋਡ
...-144001.
...2504 ਪੀ. ਪੀ.

Office Address :
WARIAM
(Punjabi Monthly)
Ladowali Road
Julluundr-144001

# ਜਰੂਰੀ ਨੋਟ

## ਪਰਚਾ ਨਾ ਪੁਜਣ ਦੀ ਸ਼ਕਾਇਤ ਬਾਰੇ :

ਜੇ ਤੁਹਾਨੂੰ ਪਰਚਾ ਨਹੀਂ ਪੁਜਦਾ ਤਾਂ ਇਸ ਦੇ ਕਈ ਕਾਰਨ ਹੋ ਸਕਦੇ ਹਨ ਜਿਵੇਂ ਤੁਸੀਂ ਨਵਾਂ ਚੰਦਾ ਨਾ ਭੇਜਿਆ ਹੋਵੇ, ਡਿਸਪੈਚਰ ਵਲੋਂ ਕੋਈ ਚਿੱਟ ਲਾਉਣੀ ਰਹਿ ਜਾਵੇ, ਰਸਤੇ ਵਿਚ ਖੁਰਦ ਬੁਰਦ ਹੋ ਜਾਵੇ, ਉਪਰਲਾ ਰੈਪਰ ਉਤਰ ਜਾਵੇ ਅਤੇ ਅਨੇਕਾਂ ਹੋਰ ਕਾਰਨ ਵੀ। ਕਈ ਰੈਪਰ ਉਤਰੇ ਪਰਚੇ ਵਾਪਸ ਆਉਂਦੇ ਹਨ ਤਾਂ ਸਾਨੂੰ ਵੀ ਇਹ ਪਤਾ ਨਹੀਂ ਲਗਦਾ ਕਿ ਇਹ ਕਿਸ ਮੈਂਬਰ ਦਾ ਪਰਚਾ ਹੈ। ਪਾਠਕ ਨੂੰ ਵੀ ਪਰਚਾ ਨਾ ਪੁਜਣ ਦੀ ਸ਼ਕਾਇਤ ਹੁੰਦੀ ਹੈ। ਸੋ ਬੇਨਤੀ ਹੈ ਕਿ ਜਦੋਂ ਪਰਚਾ ਨਾ ਪੁਜੇ ਤਾਂ ਕੇਵਲ ਪੰਦਰਾਂ ਪੈਸੇ ਦਾ ਕਾਰਡ ਲੈ ਕੇ ਸਾਨੂੰ ਸੂਚਨਾ ਭੇਜ ਦਿਓ ਕਿ ਪਰਚਾ ਨਹੀਂ ਪੁਜਾ ਤਾਂਹੀਂ ਅਸੀਂ ਪਰਚਾ ਭੇਜਣ ਦਾ ਇੰਤਜ਼ਾਮ ਕਰ ਸਕਾਂਗੇ।

---

**ਕੀ ਤੁਸੀਂ ਨਵੇਂ ਸਾਲ ਵਾਸਤੇ ਅਪਣਾ ਚੰਦਾ ਭੇਜ ਦਿਤਾ ਹੈ ? ਜੇ ਨਹੀਂ ਭੇਜਿਆ ਤਾਂ ਜਲਦੀ ਭੇਜੋ ਤਾਂਕਿ ਪਰਚਾ ਜਾਰੀ ਰਹੇ।**

---

## ਕੰਪਲੀਮੈਂਟਰੀ ਪਰਚੇ ਬਾਰੇ :

ਜਿਨ੍ਹਾਂ ਲੇਖਕਾਂ ਅਤੇ ਹੋਰ ਸਜਨਾਂ ਨੂੰ ਵਰਿਆਮ ਕੰਪਲੀਮੈਂਟਰੀ ਤੋਰ ਤੇ ਜਾਂਦਾ ਹੈ ਪਰ ਉਹਨਾਂ ਵਲੋਂ ਪਰਚਾ ਪੁਜਣ ਦੀ ਸੂਚਨਾ ਸਾਨੂੰ ਨਹੀਂ ਪੁਜੀ ਉਹਨਾਂ ਨੂੰ ਬੇਨਤੀ ਹੈ ਕਿ ਉਹ ਪਰਚੇ ਦੀ ਪਹੁੰਚ ਬਾਰੇ ਜ਼ਰੂਰ ਸੂਚਿਤ ਕਰਨ। ਨਹੀਂ ਤਾਂ ਸਮਝਿਆ ਜਾਵੇਗਾ ਕਿ ਪਰਚਾ ਠੀਕ ਜਗਹ ਨਹੀਂ ਜਾ ਰਿਹਾ ਅਤੇ ਅਗੋਂ ਤੋਂ ਪਰਚਾ ਭੇਜਣਾ ਬੰਦ ਕਰਨਾ ਪਵੇਗਾ।

ਮੈਨੇਜਰ ਵਰਿਆਮ
ਲਾਡੋਵਾਲੀ ਰੋਡ, ਜਲੰਧਰ
144001

# ਰਾਸ਼ਟਰਪਤੀ

# ਫਖਰੂਦੀਨ ਅਲੀ ਅਹਿਮਦ

ਭਾਰਤ ਦੇ ਪੰਜਵੇਂ ਰਾਸ਼ਟਰਪਤੀ ਸ੍ਰੀ ਫਖਰੂਦੀਨ ਅਲੀ ਅਹਿਮਦ ਦਾ 11-2-77 ਨੂੰ 72 ਸਾਲ ਦੀ ਉਮਰ ਵਿਚ ਦੇਹਾਂਤ ਹੋ ਗਿਆ ਅਤੇ ਸਾਰੀ ਕੌਮ ਗਮ ਵਿਚ ਡੁਬ ਗਈ। ਰਾਸ਼ਟਰਪਤੀ ਆਪਣੀ ਬੇਗਮ ਨਾਲ ਮਲਾਏਸ਼ੀਆ ਅਤੇ ਪੂਰਬ ਦੇ ਹੋਰ ਦੇਸ਼ਾਂ ਦੀ ਸਰਕਾਰੀ ਯਾਤਰਾ ਤੇ ਗਏ ਸਨ। ਉਹ ਕੁਆਲਾਲਾਂਮਪੁਰ ਬੀਮਾਰ ਹੋ ਗਏ ਜਿਸ ਕਰਕੇ ਉਹਨਾਂ ਨੂੰ ਆਪਣੀ ਫਿਲਪਾਈਨ ਤੇ ਬਰਮਾ ਦੀ ਯਾਤਰਾ ਰੱਦ ਕਰ ਕੇ ਵਾਪਸ ਦੇਸ਼ ਪਰਤਣਾ ਪਿਆ। ਉਹ ਠੀਕ ਤਾਂ ਹੋ ਗਏ ਸਨ ਪਰ ਸਵੇਰੇ ਉਹਨਾ ਨੂੰ ਦਿਲ ਦਾ ਐਸਾ ਦੌਰਾ ਪਿਆ ਜੋ ਜਾਨ ਲੇਵਾ ਸਾਬਤ ਹੋਇਆ। ਰਾਸ਼ਟਰਪਤੀ ਭਵਨ ਵਿਚ ਸੁਰਗਵਾਸ ਹੋਣ ਵਾਲੇ ਇਹ ਦੂਸਰੇ ਰਾਸ਼ਟਰਪਤੀ ਸਨ। ਇਸ ਤੋਂ ਪਹਿਲਾਂ ਭਾਰਤ ਦੇ ਤੀਸਰੇ ਰਾਸ਼ਟਰਪਤੀ ਡਾਕਟਰ ਜ਼ਾਕਰ ਹੁਸੈਨ ਵੀ ਆਪਣੇ ਅਹੁਦੇ ਦੇ ਦੌਰਾਨ ਹੀ ਸਰੀਰ ਤਿਆਗ ਗਏ ਸਨ।

ਆਸਾਮ ਪ੍ਰਦੇਸ਼ ਵਿਚ ਪੈਦਾ ਹੋਣ ਵਾਲੇ ਸ੍ਰੀ ਅਹਿਮਦ ਸਾਹਿਬ ਸਾਡੀ ਆਜ਼ਾਦੀ ਦੀ ਲੜਾਈ ਦੇ ਘੁਲਾਟੀਏ ਸਨ। ਅਤੇ ਉਹਨਾਂ ਨੇ ਦੇਸ਼ ਆਜ਼ਾਦੀ ਦੇ ਸੰਗਰਾਮ ਵਿਚ ਭਰਪੂਰ ਹਿਸਾ ਲਿਆ ਅਤੇ ਜੇਲ ਯਾਤਰਾਵਾਂ ਕੀਤੀਆਂ। ਆਪ ਦੀ ਸ਼ਾਦੀ ਵੀ ਸ੍ਰੀਮਤੀ ਆਬੀਦਾ ਬੇਗਮ ਨਾਲ ਜੇਹਲ ਵਾਸ ਸਮੇਂ ਹੀ ਕੀਤੀ ਗਈ।

ਭਾਰਤ ਵਿਚ ਹੋਈਆਂ 1937 ਦੀਆਂ ਪਹਿਲੀਆਂ ਚੋਣਾਂ ਸਮੇਂ ਆਪ ਆਸਾਮ ਵਿਧਾਨ ਸਭਾ ਵਾਸਤੇ ਚੁਣੇ ਗਏ ਅਤੇ ਵਿਤ ਮੰਤਰੀ ਦੇ ਤੌਰ ਤੇ ਕੰਮ ਕਰਦੇ ਰਹੇ। ਆਜ਼ਾਦੀ ਪ੍ਰਾਪਤੀ ਪਿਛੋਂ ਵੀ ਆਸਾਮ ਦੇ ਮਹੱਤਵ ਪੂਰਨ ਮਹਿਕਮਿਆਂ ਦੇ ਇੰਚਾਰਜ ਰਹਿਣ ਪਿਛੋਂ 1966 ਵਿਚ ਕੇਂਦਰ ਵਿਚ ਬੁਲਾਏ ਗਏ ਅਤੇ ਕੇਂਦਰੀ ਸਰਕਾਰ ਦੇ ਵੱਖ ਵੱਖ ਮਹਿਕਮਿਆਂ ਜਿਵੇਂ ਬਿਜਲੀ ਤੇ ਸੰਚਾਈ, ਸਿਖਿਆ, ਉਦਯੋਗਿਕ ਵਿਕਾਸ, ਕੰਪਣੀਆਂ ਦੇ ਮਾਮਲੇ ਅਤੇ ਖੁਰਾਕ ਤੇ ਖੇਤੀ ਬਾੜੀ ਦੇ ਮੰਤਰੀ ਰਹੇ।

1969 ਵਿਚ ਹੋਈ ਕਾਂਗਰਸ ਦੀ ਦੁਫੇੜ ਸਮੇਂ ਉਹਨਾਂ ਨੇ ਸ੍ਰੀਮਤੀ ਇੰਦਰਾ ਗਾਂਧੀ ਦਾ ਸਾਥ ਦਿਤਾ ਅਤੇ ਕਾਂਗਰਸ ਵਿਚ ਅਹਿਮ ਰੁਤਬਾ ਅਤੇ ਸਤਿਕਾਰ ਪ੍ਰਾਪਤ ਕੀਤਾ।

ਆਪ 24 ਅਗਸਤ 1974 ਨੂੰ ਸ੍ਰੀ ਵੀ. ਵੀ, ਗਿਰੀ ਦੇ ਜਾਨਸ਼ੀਨ ਅਤੇ ਭਾਰਤ ਦੇ ਪੰਜਵੇਂ ਰਾਸ਼ਟਰਪਤੀ ਬਣੇ ਅਤੇ ਇਸ ਮਹਾਨ ਅਹੁਦੇ ਦੀ ਸ਼ਾਨ ਨੂੰ ਕਾਇਮ ਰਖਿਆ।

ਆਪ ਬੜੇ ਸਾਦਗੀ ਪਸੰਦ ਉਚੇ ਵਿਚਾਰਾਂ ਵਾਲੇ ਅਤੇ ਸਾਉ ਪੁਰਸ਼ ਸਨ।

ਡਾ: ਜ਼ਾਕਰ ਹੁਸੈਨ ਤੇ ਸ੍ਰੀ ਫਖਰੂਦੀਨ ਅਲੀ ਅਹਿਮਦ ਸਾਹਿਬ ਭਾਰਤ ਵਿਚ ਸਰਬ ਧਰਮ ਸਮਾਨਤਾ ਦੀ ਜਿਉਂਦੀ ਜਾਗਦੀ ਮਿਸਾਲ ਸਨ। ਉਹ ਮਹਾਨ ਤੇ ਸਚੇ ਮੁਸਲਮਾਨ ਵੀ ਸਨ ਅਤੇ ਮੁਸਲਮਾਨ ਦੇਸ਼ਾਂ ਨਾਲ ਭਾਰਤ ਦੇ ਸਬੰਧ ਸੁਧਾਰਨ ਵਿਚ ਉਹਨਾਂ ਦਾ ਬਹੁਤ ਯੋਗਦਾਨ ਸੀ।

ਉਹ ਗਾਫ਼ ਤੇ ਟੇਬਿਲ ਟੈਨਿਸ ਦੇ ਚੰਗੇ ਖਿਲਾੜੀ ਸਨ ਅਤੇ ਆਲ ਇੰਡੀਆ ਲਾਅਨ ਟੈਨਿਸ ਐਸੋਸੀਏਸ਼ਨ ਦੇ ਪਰਧਾਨ ਵੀ ਸਨ।

ਉਹਨਾਂ ਨੇ ਨਿਧਨ ਤੇ ਬਹੁਤ ਸਾਰੇ ਮੁਲਕਾਂ ਨੇ (ਪਾਕਿਸਤਾਨ ਅਤੇ ਬੰਗਲਾ ਦੇਸ਼ ਸਮੇਤ) ਆਪਣੇ ਝੰਡੇ ਸੋਗ ਵਜੋਂ ਨੀਵੇਂ ਕੀਤੇ ਅਤੇ 27 ਮੁਲਕਾਂ ਦੇ ਉਚ ਪਧਰੀ ਡੈਲੀਗੇਸ਼ਨ ਨਵੀਂ ਦਿਲੀ ਆਏ ਜਿਸ ਵਿਚ ਅਮਰੀਕਾ ਦੇ ਰਾਸ਼ਟਰਪਤੀ ਜਿਮੀ ਕਾਰਟਰ ਦੀ ਮਾਤਾ ਅਤੇ ਪੁਤਰ ਵੀ ਸ਼ਾਮਲ ਸਨ।

ਉਹਨਾਂ ਪ੍ਰਤੀ ਸ਼ੋਕ ਪ੍ਰਗਟਾਉਣ ਲਈ ਲਾਲ ਕਿਲੇ ਵਿਚ ਇਕ ਸਰਬ ਪਾਰਟੀ ਸ਼ੋਕ ਸਭਾ ਵਿਚ ਬੋਲਦਿਆਂ ਸ੍ਰੀਮਤੀ ਗਾਂਧੀ ਨੇ ਉਹਨਾਂ ਨੂੰ ਇਕ ਮਹਾਨ ਭਾਰਤੀ, ਇਕ ਮਹਾਨ ਸਾਉ ਪੁਰਸ਼ ਅਤੇ ਮਹਾਨ ਮੁਸਲਮਾਨ ਕਹਿ ਕੇ ਸ਼ਰਧਾਂਜਲੀ ਅਰਪਣ ਕੀਤੀ।

ਵਰੋਧੀ ਦਲਾਂ ਦੇ ਨੇਤਾਵਾਂ ਸ੍ਰੀ ਜੈ ਪ੍ਰਕਾਸ਼ ਨਾਰਾਇਨ, ਸ੍ਰੀ ਐਚ. ਐਨ ਬਾਹੂਗੁਣਾ, ਸ੍ਰੀ ਰਾਜੇਸ਼ਵਰ ਰਾਓ ਅਤੇ ਭੂਪੇਸ਼ ਗੁਪਤਾ ਨੇ ਉਹਨਾਂ ਨੂੰ ਮਹਾਨ ਕੌਮ ਪ੍ਰਸਤ ਅਤੇ ਸੈਕੂਲਰਜ਼ਿਮ ਦਾ ਚਿਨ ਕਹਿ ਕੇ ਸ਼ਰਧਾਂਜਲੀ ਅਰਪਨ ਕੀਤੀ।

ਅਦਾਰਾ ਵਰਿਆਮ ਸ਼ਰਧਾਂਜਲੀ ਭੇਟ ਕਰਦਾ ਹੋਇਆ ਉਹਨਾ ਦੇ ਸ਼ੋਕ ਵਿਚ ਅਪਣੇ ਝੰਡੇ ਨੀਵੇਂ ਕਰਦਾ ਹੈ।

ਜਗਦੀਸ਼ ਸਿੰਘ

# ਰਾਤ

– ਸੁਰਜੀਤ ਖੁਰਸ਼ੀਦੀ

(ਮਨੁੱਖ ਦੇ ਸਾਂਝੇ ਦਰਦ ਨੂੰ ਸਮਰਪਤ)

ਇਹ ਕੈਸੀ ਅਵਸਥਾ ਹੈ ਸਾਰੇ ਪਸਾਰ ਦੀ
ਅਨ੍ਹੇਰ ਦੀ ਨਦੀ ਹੈ ਠਾਠਾਂ ਮਾਰਦੀ
ਅਨ੍ਹੇਰ ਦੀ ਨੁਹਾਰ ਹੈ ਅੰਬਰਾਂ ਤੋਂ ਪੈ ਰਹੀ
ਚੁਪ ਦੀ ਤਲਵਾਰ ਹੈ ਧਰਤੀ ਦੇ ਸੀਨੇ ਲਹਿ ਰਹੀ
ਸੰਨਾਟੇ ਦੀ ਗੂੰਜਾਰ ਦਾ ਤੂਫਾਨੀ ਸ਼ੋਰ ਹੈ
ਰੱਬਾ, ਇਹ ਤੇਰੀ ਰਾਤ ਅਜੇ ਕਿਤਨੀ ਕੁ ਹੋਰ ਹੈ ?
ਸੁੱਤੇ ਸੁੱਤੇ ਸਹਿਮੇ ਸਾਰੇ ਮਕਾਨ
ਕੋਈ ਆਵਾਜ਼, ਕੋਈ ਹਰਕਤ ਨਾ ਕੋਈ ਇਨਸਾਨ
ਇਹ ਕੈਸੀ ਅਲਫ਼ ਲੈਲਾ ਦੀ ਦੁਨੀਆ ਹੈ ?
ਕੋਈ ਕਾਲ ਵੀ ਹੈ ਕਿ ਬੱਸ ਸ਼ੂਨਿਯ ਹੀ ਸ਼ੂਨਿਯ ਹੈ ?
ਮੈਂ ਕਿ ਬਸ ਇਕ ਸੋਚ ਹਾਂ ਜਾਂ ਹੋਰ ਵੀ ਕੁਝ ਹਾਂ ?
ਇਕ ਵਹਿਮ ਹਾਂ ਆਪਣਾ ਜਾਂ ਹੋਰ ਵੀ ਕੁਝ ਹਾਂ ?
ਰਾਤ ਦੀ ਨਦੀ ਹੈ ਵਗਦੀ ਜਾ ਰਹੀ
ਤੇਜ਼ ਅਤੇ ਪੁਰ-ਸ਼ੋਰ ਵਗਦੀ ਜਾ ਰਹੀ
ਕੋਈ ਪਾਸਾ, ਕੋਈ ਕੰਢਾ ਨਾ ਆਵੇ ਨਜ਼ਰ
ਛੇਇਉਂ ਪਾਸੇ ਮਾਰ ਕੇ ਦੇਖੀ ਨਜ਼ਰ
ਪਰ ਇਹ ਰਾਤ ਆਖਿਰ ਰਾਤ ਹੀ ਤਾਂ ਹੈ
ਲੱਖ ਅਨ੍ਹੇਰੀ ਰਾਤ ਹੈ ਪਰ ਰਾਤ ਹੀ ਤਾਂ ਹੈ
ਹੁਣੇ ਚਹਿਕੇਗੀ ਲਾਲੀ ਕੋਈ, ਕੋਈ ਸਾਖੀ ਸਵੇਰ ਦੀ
ਹੁਣੇ ਰੁਮਕੇਗੀ ਪੂਰਬ ਦੀ ਪਵਨ ਮਹਿਕਾਂ ਖਲੇਰਦੀ।
ਅਨ੍ਹੇਰ ਦੀ ਨਦੀ ਹੈ ਇਹ ਭਾਵੇਂ ਠਾਠਾਂ ਮਾਰਦੀ
ਪਰਲੋ, ਸ਼ੂਨਿਯ ਅਵਸਥਾ ਹੈ ਪਸਾਰ ਦੀ
ਪਰ ਰਾਤ ਦੇ ਓਹਲੇ ਖੜੀ ਪਰਭਾਤ ਵੀ ਤਾਂ ਹੈ
ਲਖ ਅਨ੍ਹੇਰੀ ਰਾਤ ਹੈ ਪਰ ਰਾਤ ਹੀ ਤਾਂ ਹੈ।

# ਗ਼ਜ਼ਲ

—ਡਾ; ਨਰੇਸ਼

ਦਿਲ ਜੋ ਛੋਟੀ ਜਿਹੀ ਗਾਗਰ ਹੈ।
ਇਸ ਵਿਚ ਯਾਦਾਂ ਦਾ ਸਾਗਰ ਹੈ।

ਹੋਰ ਇਲਾਜ ਨਹੀਂ ਹੈ ਕੋਈ,
ਗ਼ਮ ਹੀ ਗ਼ਮ ਦਾ ਚਾਰਾਗਰ ਹੈ।

ਮੈਨੂੰ ਉਸ ਤੇ ਪਿਆਰ ਆਉਂਦਾ ਹੈ।
ਮੰਨ ਲਿਆ ਉਹ ਫ਼ਿਤਨਾਗਰ ਹੈ।

ਹੁਣ ਨਾ ਕੋਈ ਰਾਧਾ ਬਾਕੀ ਹੈ,
ਅਤੇ ਨਾ ਕੋਈ ਨਟਨਾਗਰ ਹੈ।

ਹੋਸ਼ ਮੇਰੇ ਦਾ ਰੱਬ ਰਾਖਾ ਹੈ,
ਯਾਦ ਉਸਦੀ ਦੀਵਾਨਾਗਰ ਹੈ।

ਐ 'ਨਰੇਸ਼' ਅਪਣੇ ਨੈਣਾਂ ਵਿਚ,
ਹੰਝੂਆਂ ਦਾ ਖਾਰਾ ਸਾਗਰ ਹੈ।

—ਪੰ. ਯੂ. ਈਵਨਿੰਗ ਕਾਲਜ,
ਚੰਡੀਗੜ੍ਹ

# ਗ਼ਜ਼ਲ

—ਕੇ. ਮਨਜੀਤ ਲੁਧਿਆਣਵੀ

ਜਿਸ ਮਹਿਫਲ ਵਿਚ ਤੇਰਾ ਚਰਚਾ ਚਲਦਾ ਹੈ,
ਮੈਂ ਆਪਣਾ ਵੀ ਉਥੇ ਚਰਚਾ ਕਰਦਾ ਹਾਂ।

ਬੁਤਾਂ ਵਰਗੇ ਬੰਦੇ ਵਸਦੇ ਦੁਨੀਆਂ ਵਿਚ,
ਮੈਂ ਬੁਤਾਂ ਦੇ ਨਾਂ ਤੋਂ ਇਸ ਲਈ ਡਰਦਾ ਹਾਂ।

ਸੁਪਨੇ ਦੇ ਵਿਚ ਰਾਤੀਂ ਜਦ ਉਹ ਮਿਲਦਾ ਹੈ,
ਕੀ ਦੱਸਾਂ ਮੈਂ ਕੀ ਕੀ ਗਲਾਂ ਕਰਦਾ ਹਾਂ।

ਗੁਲਦਸਤੇ ਵਿਚ ਫੁੱਲ ਤੂੰ ਸੋਹਣੇ ਰਖਿਆ ਕਰ,
ਮੈਂ ਸੋਹਣੇ ਫੁੱਲਾਂ ਦੇ ਉੱਤੇ ਮਰਦਾ ਹਾਂ।

ਲੋਕੀਂ ਤੇਰਾ ਨਾ ਜੋੜਕੇ ਮੇਰੇ ਨਾਲ,
ਕਿੰਝ ਦਸਾਂ, ਮੈਂ ਕਿੰਝ ਉਹ ਗਲਾਂ ਜਰਦਾ ਹਾਂ।

ਮਿਲ ਹੀ ਜਾਂਦੇ ਨੇ ਉਹ ਅਕਸਰ ਮੋੜ ਤੇ,
ਜਦ ਕਦੀ ਉਸ ਰਾਹ ਤੋਂ ਮੈਂ ਗੁਜ਼ਰਦਾ ਹਾਂ।

## ਗ਼ਜ਼ਲ

—ਪ੍ਰਦੇਸੀ ਮੋਗਵੀਂ

ਜ਼ੁਲਮ ਤੇਰਾ ਮੈਂ ਬੜਾ ਚਿਰ ਜਰ ਲਿਆ ਹੈ।
ਮਰ ਮਿਟਣ ਦਾ ਹੁਣ ਇਰਾਦਾ ਕਰ ਲਿਆ ਹੈ।
ਆਦਮੀ ਹਾਂ ਕਿਉਂ ਮੈਂ ਪਸ਼ੂਆਂ ਵਾਂਗ ਜੀਵਾਂ ?
ਜਾਨ ਨੂੰ ਮੈਂ ਵੀ ਤਲੀ ਤੇ ਧਰ ਲਿਆ ਹੈ।
ਵਕਤ ਹੈ ਕੁਝ ਕਰਨ ਦਾ ਕੁਝ ਕਰ ਵਿਖਾਓ,
ਚਾਹਿਆ ਹੈ ਜੋ ਜ਼ਮਾਨੇਂ, ਕਰ ਲਿਆ ਹੈ।
ਦੋਸਤਾਂ ਨੇ ਰਹਿਨੁਮਾਈ ਕਰ ਲਈ ਏ,
ਜਾਮ ਦੇ ਵਿਚ ਜ਼ਹਿਰ ਨਕਲੀ ਭਰ ਲਿਆ ਹੈ।
ਆ ਗਏ ਹਨ ਅੰਤ ਬਾਜ਼ੀ ਹਾਰ ਕੇ ਉਹ,
ਆਖਦੇ ਸੀ ਜੋ ਸ਼ਿਵਾ ਤੋਂ ਵਰ ਲਿਆ ਹੈ।
ਸਾਹ ਉੱਚਾ ਨਾਂ ਲਵੀਂ ਇਸ ਸ਼ਹਿਰ ਦੇ ਵਿਚ,
ਕੈਦ ਸੁਣਿਆ ਹੈ, ਹਵਾ ਨੂੰ ਕਰ ਲਿਆ ਹੈ।
ਇਸ ਤਰ੍ਹਾਂ ਹਨ ਪਲ ਬਿਤਾਏ ਜ਼ਿੰਦਗੀ ਦੇ,
ਦਰਦ ਦਿਲ ਦਾ, ਫ਼ਰਜ਼ ਹੇਠਾਂ, ਧਰ ਲਿਆ ਹੈ।

152—ਗੋਬਿੰਦਗੜ ਮੋਗਾ (ਫਰੀਦਕੋਟ)

## ਕੁਮਲਾਇਆ ਫੁੱਲ

—ਗੁਰਬਖਸ਼ ਸਿੰਘ 'ਨਾਥ'

ਭੈਣੇ ਮੇਰੀਏ !
ਮੇਰੇ ਕੱਫਣ ਤੇ,
ਤੂੰ ਕੱਧੀਂ ਫੁੱਲ ਕੁਮਲਾਇਆ।
ਜਿਸ ਫੁੱਲ ਦੀ,
ਹਰ ਇਕ ਪੱਤੀ,
ਹੋਵੇ ਬਿਰਹਾ ਰੰਗੀ।
ਟੁੱਟੀ ਹੋਈ ਟਾਹਣੀ ਨਾਲੋਂ,
ਹੋਵੇ ਉਸ ਦੀ ਡੰਡੀ।
ਉਸ ਦੀ ਲਾਲੀ,
ਭਾਵੇਂ ਜ਼ਿੰਦਾਂ,
ਹੋਵੇ ਸੇਕ ਪਰਾਕਿਆ।
ਏਸ ਫੁੱਲ ਦੇ ਸੀਨੇ ਲਗਕੇ।
ਰੋਵੇ ਜਾਂ ਰਾਤ ਨਿਮਾਣੀ।
ਬਿਰਹਾ ਅੱਥਰੂ ਅੱਖੀਉਂ ਟਪਕਣ,
ਬਣ ਕੇ ਔਸ ਦਾ ਪਾਣੀ।
ਪਰਲੋ ਤੀਕਰ ਮਹਿਕਣ ਮਹਿਕਾਂ,
ਬਣਕੇ ਰਾਤ ਦੀ ਰਾਣੀ।
ਯੁੱਗਾਂ ਤੀਕਰ ਫ਼ਾਜ਼ਿਲ ਬਣਕੇ,
ਰਹਿ ਜਾਏ ਇਕ ਕਹਾਣੀ।
ਯੁੱਗ ਪੁਛਣ ਇਕ ਦੂਜੇ ਕੋਲੋਂ,
ਇਹ ਪੁੱਤ ਕਿਸ ਮਾਂ ਜਾਇਆ।
ਏਸ ਫੁੱਲ ਨੂੰ ਸੁਣ ਨੀ ! ਭੈਣੇਂ !
ਖਾਧਾ ਆਪ ਬਹਾਰਾਂ।
ਹਾੜਾ ਇਸ ਦੀ ਰੰਗਤ ਲੁੱਟੀ,
ਕਾਫ਼ਰ ਹੋ ਕੇ ਯਾਰਾਂ।
ਇਸ ਦੀਆਂ ਫੁੱਟੀਆਂ ਲਗਰਾਂ ਦਾ ਹਾਏ !
ਵੈਰੀ ਹੋਇਆ ਮਾਲੀ,
ਲੂਹ ਗਈਆਂ ਹਰਿਆਈ ਇਸ ਦੀ,
ਸਾਵਣ ਦੀਆਂ ਬਹਾਰਾਂ।
ਸਭ ਨੇ ਲੁੱਟੀ ਮਹਿਕ ਅਸਾਡੀ,
ਨ ਤਰਸ ਕਿਸੇ ਨੂੰ ਆਇਆ।
ਇਹ ਫੁੱਲ ਖਿੜਿਆ ਚਾਰ ਦਿਹਾੜੇ,
ਮਿੱਟੜੀ ਦੇ ਵਿਚ ਰੁਲ ਕੇ।
ਵ੍ਹਾਵਾਂ ਨੇ ਵੀ ਪਾਏ ਇਸ ਤੇ,
ਸੜਦੇ ਬਲਦੇ ਝੁਲਕੇ।
ਭਰ ਜੋਬਨ ਨ ਇਸ ਨੂੰ ਮਿਲੀਆਂ,
ਕਦੇ ਸੁਹਾਣੀਆਂ ਮਹਿਕਾਂ।
ਪੀਰਾਂ ਅੱਗੇ ਮੰਨੇ ਮਿੰਨਤਾਂ,
ਨ ਮੁੜ ਬਾਗੀਂ ਆਵਾਂ।
ਏਸ ਫੁੱਲ ਨੇ ਦੱਸ ਕੀ ਖਿੜਨਾਂ ?
ਜੁ ਜਨਮਾਂ ਤੋਂ ਮੁਰਝਾਇਆ।
ਲੈ ਕੇ ਧਾਗਾ ਮੇਰੀ ਰੱਤ ਵਿਰੱਤਾ,
ਫਿਰ ਨੱਕੇ ਵਿਚ ਲੰਘਾ,
ਲਾਸ਼ ਮੇਰੀ ਤੇ ਚਿੱਟਾ ਕੱਫਣ,
ਤੂੰ ਰੱਤੜਾ ਫੁੱਲ ਪਾ।

# ਦਿਸ਼ਾਹੀਣ

—ਇਕਬਾਲ ਦੀਪ

ਦਿਸ਼ਾਹੀਣ ਕਦਮਾਂ ਨੇ ਤਾਂ ਭਟਕਦੇ ਫਿਰਨੈ,
ਉੱਡ ਰਹੇ ਘੱਟੇ ਦੀ ਤਰ੍ਹਾਂ,
ਇਹ ਤਾਂ ਸ਼ਰਾਪ ਮਿਲਿਆ ਲਗਦੈ ।
ਆਵਾਜ਼ ਤੇਰੀਉ ਆਈ ਐ,
ਜਾਂ ਮੇਰੀ ਆਪਣੀ,
ਰਤਾ ਸੁਣ ਤਾਂ ਲਵਾਂ ।
ਮੰਨਿਆਂ ਤੂੰ ਵਡੀ ਚੀਜ਼ ਐਂ
ਜ਼ਰੂਰੀ ਤਾਂ ਨਹੀਂ
ਛਤਰੀ ਤੇ ਬੈਠਾ ਕਬੂਤਰ ਤੇਰਾ ਹੀ ਰਹੇ ।
ਬੜੀ ਅਜੀਬ ਗਲ ਐ
ਨੰਗੇ ਪੈਰੀਂ ਤੁਰਦਾ ਘਰ
ਤੇਰੇ ਤੀਕ ਆਉਂਦੇ
ਘਰ ਤੂੰ ਅਜੀਬ ਸ਼ੈਅ
ਕਿ ਤੂੰ ਪਿਠ ਮੋੜ ਲੀਤੀ ਐ ।
ਕਿਤਾਬਾਂ ਦੀ ਪੰਡ ਸਿਰ ਤੇ ਚਾਅਕੇ
ਦੇਖਦਾ ਫਿਰਦੈਂ ਨਜ਼ਰ ਭੁੰਆਂ ਕੇ
ਕਿਸੇ ਵੀ ਕਿਤਾਬਾਂ ਦੀ ਮੀਨਾਰ ਨੂੰ ਦੇਖਕੇ
ਤੇਰੀ ਪਗੜੀ ਢਹਿ ਸਕਦੀ ਹੈ ।
ਤੇਥੋਂ ਤੇਰੇ ਤੀਕ ਦਾ ਸਫ਼ਰ
ਨਰਕ ਤੋਂ ਸਵਰਗ ਤੀਕ ਦਾ ਸਫ਼ਰ ।
ਕੁੱਤੇ ਭੌਂਕਣੋਂ ਹਟ ਗਏ ਹਨ
ਤੇਰੀ ਭਟਕੀ ਪੈੜ ਤੈਨੂੰ ਭਾਲਦੀ ਫਿਰਦੀ ।
ਦਿਸ਼ਾਹੀਣ ਕਦਮਾਂ ਨੇ ਤਾਂ ਭਟਕਦੇ ਫਿਰਨੈ
ਉਡ ਰਹੇ ਘੱਟੇ ਦੀ ਤਰ੍ਹਾਂ ।

# ਜੀਵਨ

—ਗੁਰਭਜਨ ਸਿੰਘ ਨਾਮਧਾਰੀ

ਇਹ ਜੀਵਨ ਕੈਸੀ ਰਚਨਾ ਏ ।
ਪੀੜਾਂ ਵਿਚ ਗੌਣਾ ਨਚਨਾ ਏ ।
ਬਿਨ ਧੂੰਏਂ ਭਾਂਬੜ ਮਚਨਾ ਏ ।
ਹਰ ਮੋੜ ਤੇ ਡਾਢਾ ਬਚਨਾ ਏ ।
ਇਹ ਜੀਵਨ ਕਹੀ ਪਹੇਲੀ ਏ ।
ਇਹ ਚਲਦਾ ਫਿਰਦਾ ਜੇਲ੍ਹੀ ਏ ।
ਇਹ ਵਿਸ ਭਰੀ ਗੁੜ ਭੇਲੀ ਏ ।
ਮਤਲਬ ਦਾ ਜਗ ਬੇਲੀ ਏ ।
ਇਹ ਜੀਵਨ ਕੈਸੀ ਫਾਹੀ ਏ ।
ਅਜ਼ਲਾਂ ਤੋਂ ਬੰਦ ਸੁਰਾਹੀ ਏ ।
ਨਾ ਪੀਤੀ ਨਾ ਪਿਲਾਈ ਏ ।
ਹੈ ਕੱਲਾ ਪਰ ਹਮਰਾਹੀ ਏ ।
ਇਹ ਜੀਵਨ ਕੈਸਾ ਪਤਰ ਏ ।
ਨਾ ਖਾਲੀ ਨਾ ਕੋਈ ਸਤਰ ਏ ।
ਇਹ ਫੁਲ ਬਿਨਾ ਹੀ ਇਤਰ ਏ ।
ਤੇ ਰੰਗੋਂ ਖਾਲੀ ਚਿਤਰ ਏ ।
ਇਹ ਜੀਵਨ ਕੈਸੀ ਡਾਲੀ ਏ ।
ਨਾ ਫੁਲ ਪਤਰ ਨਾ ਮਾਲੀ ਏ ।
ਨਾਂ ਬੂਰ ਪਿਆ ਨਾ ਜਾਲੀ ਏ ।
ਕਿਸ ਸੱਚੇ ਕੁਦਰਤ ਢਾਲੀ ਏ ।
ਇਹ ਜੀਵਨ ਕਹੀ ਕਹਾਣੀ ਏ ।
ਨਾ ਭੁਲੀ ਤੇ ਨਾ ਜਾਣੀ ਏ ।
ਹੰਝਾਂ ਦੀ ਇਹ ਜ਼ਬਾਨੀ ਏ ।
ਕਸਕਾਂ ਨੇ ਜਿੰਦੂ ਛਾਣੀ ਏ ।
ਇਹ ਜੀਵਨ ਕੈਸੀ ਟਾਕੀ ਏ ।
ਨਾ ਪੱਲੇ ਕੁਝ ਵੀ ਬਾਕੀ ਏ ।
ਬਿਨ ਜੀਵਨ, ਜੀਵਨ ਝਾਕੀ ਏ ।
ਮੈਅ ਹੈ ਨਹੀਂ ਫਿਰ ਵੀ ਸਾਕੀ ਏ ।
ਇਹ ਜੀਵਨ ਹੈ ਵੇ ਨੀਰ ਜਿਹਾ ।
ਦਿਲ ਹੁੰਦੇ ਵੀ ਦਿਲਗੀਰ ਜਿਹਾ ।
ਖੁਸ਼ਕਿਸਮਤ ਬਿਨ ਤਕਦੀਰ ਜਿਹਾ ।
ਇਕ ਸੁਪਨਾ ਹੈ ਇਹ ਹੀਰ ਜਿਹਾ ।

# ਗ਼ਜ਼ਲ

—ਸਰਵਨ ਰਾਹੀ

ਮੇਰੇ ਗ਼ਮ ਦੀ ਗਾਥਾ ਸੁਣ ਕੇ ਸਾਰਾ ਜੰਗਲ ਰੋਇਆ।
ਨ੍ਹੇਰੇ ਦੇ ਵਿਚ ਗੋਰੀ ਧੁਪ ਦਾ ਕਤਲ ਜਦੋਂ ਵੀ ਹੋਇਆ।

ਮਜਬੂਰੀ ਦੇ ਅੱਕ ਦੇ ਪੱਤੇ ਪਲਕਾਂ ਅੰਦਰ ਨੱਪਕੇ,
ਅਰਮਾਨਾਂ ਦੇ ਅਸ਼ਕਾਂ ਭਰਿਆ ਡੂੰਘੀ ਅੱਖ ਦਾ ਕੋਇਆ।

ਉਸ ਹਰਨੋਟੀ ਨੇ ਵਣ ਅੰਦਰ ਮੁੜਕੇ ਪੱਬ ਨਾ ਧਰਿਆ,
ਜਿਸਦੀ ਛੋਹ ਨੂੰ ਲਭਦਾ ਲਭਦਾ ਦਿਲ ਅਪਣਾ ਹੈ ਮੋਇਆ।

ਗ਼ਮ ਦੀ ਦਲਦਲ ਦੇ ਵਿਚ ਫਸਿਆ ਸਭ ਨੂੰ ਵਾਜਾਂ ਮਾਰਾਂ,
ਪਰ ਨਾ ਮਹਿਰਮ ਦਿਲ ਦਾ ਕੋਈ ਅਪਣੇ ਕੋਲ ਖਲੋਇਆ।

ਸਾਥੋਂ ਦੂਰ ਖੜਾ ਉਹ ਲਗਦੈ ਹੌਲਾ ਫੁੱਲ ਦੇ ਵਾਂਗੂ,
ਸਾਰੀ ਉਮਰਾ ਜਿਸਦੇ ਗ਼ਮ ਦਾ ਭਾਰ ਅਸਾਂ ਹੈ ਢੋਇਆ।


## 'ਵਰਿਆਮ' ਦੀ ਮਲਕੀਅਤ ਤੇ ਹੋਰ ਵੇਰਵੇ ਸਬੰਧੀ ਬਿਆਨ

1. ਪ੍ਰਕਾਸ਼ਨ ਸਥਾਨ — ਜਲੰਧਰ
2. ਪ੍ਰਕਾਸ਼ਨ ਕਾਲ — ਹਰ ਮਹੀਨੇ
3. ਛਾਪਕ ਦਾ ਨਾਮ — ਜਗਦੀਸ਼ ਸਿੰਘ
   ਨਾਗਰਿਕਤਾ — ਭਾਰਤੀ
   ਪਤਾ — ਨਾਮਧਾਰੀ ਪ੍ਰਿੰਟਰਜ਼ ਲਾਡੋਵਾਲੀ ਰੋਡ ਜਲੰਧਰ
4. ਪ੍ਰਕਾਸ਼ਕ ਦਾ ਨਾਮ — ਜਗਦੀਸ਼ ਸਿੰਘ
   ਨਾਗਰਿਕਤਾ — ਭਾਰਤੀ
   ਪਤਾ — ਮਾਸਕ ਵਰਿਆਮ ਲਾਡੋਵਾਲੀ ਰੋਡ ਜਲੰਧਰ
5. ਸੰਪਾਦਕ ਦਾ ਨਾਮ — ਜਗਦੀਸ਼ ਸਿੰਘ
   ਨਾਗਰਿਕਤਾ — ਭਾਰਤੀ
   ਪਤਾ — ਮਾਸਕ ਵਰਿਆਮ ਲਾਡੋਵਾਲੀ ਰੋਡ ਜਲੰਧਰ
6. ਉਹਨਾਂ ਵਿਅਕਤੀਆਂ ਦੇ ਨਾਮ ਪਤੇ ਜੋ ਸਮਾਚਾਰ ਪਤਰ ਦੇ ਮਾਲਕ ਹੋਣ ਅਤੇ ਸਾਰੀ ਪੂੰਜੀ ਦੇ 1% ਤੋਂ ਵੱਧ ਦੇ ਭਾਈਵਾਲ ਜਾਂ ਹਿਸੇਦਾਰ ਹੋਣ — ਜਗਦੀਸ਼ ਸਿੰਘ

ਮੈਂ, ਜਗਦੀਸ਼ ਸਿੰਘ, ਐਲਾਨ ਕਰਦਾ ਹਾਂ ਕਿ ਮੇਰੀ ਵੱਧ ਤੋਂ ਵੱਧ ਜਾਣਕਾਰੀ ਅਤੇ ਵਿਸ਼ਵਾਸ ਅਨੁਸਾਰ ਉਪਰ ਦਿਤੇ ਗਏ ਵੇਰਵੇ ਸੱਚ ਹਨ।

(ਸਹੀ) ਜਗਦੀਸ਼ ਸਿੰਘ
ਮਿਤੀ 1-3-77. ਪ੍ਰਕਾਸ਼ਕ ਦੇ ਦਸਖਤ

# ਫਗਣ ਖੇਡਾਂਗੇ ਹੋਲੀ

ਜਗਦੀਸ਼ ਸਿੰਘ

ਹੋਲੀ ਦਾ ਤਿਉਹਾਰ ਭਾਰਤ ਵਿਚ ਖੁਸ਼ੀਆਂ ਤੇ ਚਾਵਾਂ ਮਲਹਾਰਾਂ ਦੇ ਤਿਉਹਾਰ ਵਜੋਂ ਮਨਾਇਆ ਜਾਂਦਾ ਹੈ। ਭਾਵੇਂ ਮਧ ਭਾਰਤ ਦੇ ਪ੍ਰਾਂਤਾਂ ਵਿਚ ਤਾਂ ਇਹ ਆਪਣੇ ਜੋਬਨ ਤੇ ਹੁੰਦਾ ਹੈ। ਪਰ ਪੰਜਾਬ ਵਿਚ ਵੀ ਇਸ ਦਾ ਆਪਣਾ ਮਹੱਤਵ ਹੈ। ਫੱਗਣ ਦੀ ਪੂਰਨਮਾਸ਼ੀ ਨੂੰ ਆਉਣ ਵਾਲਾ ਇਹ ਤਿਉਹਾਰ ਪੂਰਾ ਹਫਤਾ ਮਨਾਇਆ ਜਾਂਦਾ ਹੈ। ਅਤੇ ਇਸੇ ਕਰ ਕੇ ਫਗਣ (ਜਾਂ ਫਾਗ) ਅਤੇ ਹੋਲੀ ਇਕ ਮਿਕ ਹੋ ਗਏ ਹਨ। ਰੁੱਤਾਂ ਦੀ ਸਿਰਤਾਜ ਬਸੰਤ ਰੁੱਤ ਵੀ ਇਸ ਸਮੇਂ ਜੋਬਨ ਤੇ ਹੁੰਦੀ ਹੈ। ਧਰਤੀ ਮਨਮੋਹਣਾ ਰੂਪ ਵਟਾਉਂਦੀ ਹੈ। ਪੰਜਾਬੀ ਲੋਕ ਗੀਤ ਵਿਚ ਇਸ ਮਹੀਨੇ ਬਾਰੇ ਕਿਹਾ ਹੈ—

ਫੱਗਣ ਮਹੀਨੇ ਮੀਂਹ ਪੈ ਜਾਂਦਾ,
ਲਗਦਾ ਕਰੀਰੀਂ ਬਾਟਾ।
ਸਰ੍ਹੋਂ ਨੂੰ ਤਾਂ ਫੁੱਲ ਲੱਗ ਜਾਂਦੇ,
ਛੋਲਿਆਂ ਨੂੰ ਪਵੇ ਪਟਾਕਾ।
ਸ਼ੌਕ ਨਾਲ ਜੱਟ ਪਾਉਂਦੇ ਗਿੱਧਾ,
ਰੱਬ ਸਭਨਾਂ ਦਾ ਰਾਖਾ,
ਬਸੰਤੀ ਫੁੱਲਾ ਵੇ, ਆ ਕੇ ਦੇ ਜਾ ਝਾਕਾ।

ਪੰਜਾਬੀ ਦਾ ਇਕ ਹੋਰ ਲੋਕ ਗੀਤ ਸਰ੍ਹੋਂ ਦੇ ਭਰੇ ਬੀਜੇ ਖੇਤਾਂ ਅਤੇ ਹੋਲੀ ਦਾ ਜ਼ਿਕਰ ਇੰਜ ਕਰਦਾ ਹੈ—

ਫੱਗਣ ਦੇ ਮਹੀਨੇ ਸਰ੍ਹੋਂ ਖੇਤੀ ਫੁੱਲੀ ਏ।
ਹੋਲੀ ਦੀ ਬਹਾਰ ਵੀ ਤਾਂ ਧਰਤੀ ਤੇ ਡੁਲੀ ਏ।

ਫੱਗਣ ਮਹੀਨਾ ਹੋਲੀ ਤੇ ਰੰਗ ਲਿਆਉਂਦਾ ਹੈ ਤੇ ਜਿਨ੍ਹਾਂ ਦੇ ਪਿਆਰੇ ਘਰ ਹੁੰਦੇ ਹਨ ਉਹ ਮਨਾਉਂਦੇ ਹਨ—

ਫੱਗਣ ਮਹੀਨੇ ਵੇ ਲਾਲ, ਹੋਲੀ ਰੰਗ ਲਿਆਈ,
ਜਿਨ੍ਹਾਂ ਘਰ ਲਾਲ ਆਏ ਰੱਜ ਕੇ ਮਨਾਈ।

ਅਤੇ

ਫੱਗਣ ਖੇਡਾਂਗੇ ਹੋਲੀ, ਚੰਨਾ ਘਰੇ ਵੇ ਰਹੀਂ।
ਰੁੱਖਾ ਸੁੱਖਾ ਖਾ ਕੇ ਲਾਲ, ਘਰੇ ਵੇ ਰਹੀਂ।

ਦਸਮ ਗ੍ਰੰਥ ਵਿਚ ਸ੍ਰੀ ਕ੍ਰਿਸ਼ਨ ਜੀ ਦੁਆਰਾ ਹੋਲੀ ਖੇਡਣ ਦਾ ਜ਼ਿਕਰ ਕਰਦੇ ਹੋਏ ਗੁਰੂ ਗੋਬਿੰਦ ਸਿੰਘ ਜੀ ਫਰਮਾਉਂਦੇ ਹਨ ਕਿ ਮਾਘ ਪਿਛੋਂ ਫੱਗਣ ਵਿਚ ਹੋਲੀ ਆਉਣ ਤੇ ਕਿਵੇਂ ਕ੍ਰਿਸ਼ਨ ਜੀ ਗੋਪੀਆਂ ਨਾਲ ਹੋਲੀ ਖੇਡਦੇ, ਗੀਤ ਗਾਉਂਦੇ ਅਤੇ ਧਮਾਰ ਤਾਲ ਤੇ ਨਾਚ ਕਰਦੇ ਹਨ—

ਮਾਘ ਬਤੀਤਿ ਭਏ ਰੁਤ ਫਾਗੁਨ,
ਆਇ ਗਈ ਸਭ ਖੇਲਤ ਹੋਰੀ,
ਗਾਵਤ ਗੀਤ ਬਜਾਵਤ ਤਾਲ,
ਕਹੈ ਮੁਖ ਤੇ ਭਰੂਆ ਮਿਲ ਜੋਰੀ,
ਡਾਰਤ ਹੈ ਅਲਿਤਾ ਬਨਿਤਾ,
ਛਟਿਕਾ ਸੰਗ ਮਾਰਤ ਬੇਸਨ ਬੋਰੀ,
ਖੇਲਤ ਸਾਮ ਧਮਾਰ ਅਨੂਪ,
ਮਹਾ ਮਿਲਿ ਸੁੰਦਰਿ ਸਾਂਵਲ ਗੋਰੀ।

ਇਹ ਹੋਲੀ ਦਾ ਤਿਉਹਾਰ ਜੁਗਾਂ ਤੋਂ ਖੁਸ਼ੀਆਂ ਖੇੜਿਆਂ ਹਾਸਿਆਂ ਤੇ ਠੱਠੇ ਮਖੌਲਾਂ ਦੇ ਤਿਉਹਾਰ ਵਜੋਂ ਚਲਿਆ ਆ ਰਿਹਾ ਹੈ ਜਿਸ ਦਿਨ ਲੋਕ ਨਸਲ ਜਾਤ ਦੇ ਭਿੰਨ ਭੇਦ ਭੁੱਲ ਕੇ ਇਕ ਮਿਕ ਹੋ ਖੁਸ਼ੀਆਂ ਮਨਾਉਂਦੇ ਹਨ। ਸਿਖ ਗੁਰੂ ਸਾਹਿਬਾਨ ਨੇ ਇਸ ਤਿਉਹਾਰ ਨੂੰ ਭਾਵੇਂ ਅਧਿਆਤਮਕ ਰੰਗ

ਦਿਤਾ ਪਰ ਇਹ ਪ੍ਰਤੀਕ ਖੁਸ਼ੀਆਂ ਅਨੰਦ ਅਤੇ ਮੰਗਲਾਚਾਰ ਦਾ ਹੀ ਰਿਹਾ। ਗੁਰੂ ਅਰਜਨ ਦੇਵ ਵੀ ਬਸੰਤ ਰਾਗ ਵਿਚ ਲਿਖਦੇ ਹਨ—

ਗੁਰੁ ਸੇਵਉ ਕਰਿ ਨਮਸਕਾਰ ॥
ਆਜੁ ਹਮਾਰੈ ਮੰਗਲਚਾਰ ॥
ਆਜੁ ਹਮਾਰੈ ਮਹਾ ਅਨੰਦ ॥
ਚਿੰਤ ਲਥੀ ਭੇਟੇ ਗੋਬਿੰਦ ॥੧॥

ਆਜੁ ਹਮਾਰੈ ਗ੍ਰਿਹਿ ਬਸੰਤ ॥
ਗੁਨ ਗਾਏ ਪ੍ਰਭ ਤੁਮ ਬੇਅੰਤ ॥੧॥ ਰਹਾਉ

ਆਜੁ ਹਮਾਰੈ ਬਨੇ ਫਾਗ ॥
ਪ੍ਰਭ ਸੰਗੀ ਮਿਲਿ ਖੇਲਨ ਲਾਗ ॥
ਹੋਲੀ ਕੀਨੀ ਸੰਤ ਸੇਵ ॥
ਰੰਗੁ ਲਾਗਾ ਅਤਿ ਲਾਲ ਦੇਵ ॥੨॥

ਮਨੁ ਤਨੁ ਮਉਲਿਓ ਅਤਿ ਅਨੂਪ ॥
ਸੂਕੈ ਨਾਹੀ ਛਾਵ ਧੂਪ ॥
ਸਗਲੀ ਰੁਤੀ ਹਰਿਆ ਹੋਇ ॥
ਸਦ ਬਸੰਤ ਗੁਰ ਮਿਲੇ ਦੇਵ ॥੩॥

ਬਿਰਖੁ ਜਮਿਓ ਹੈ ਪਾਰ ਜਾਤ ॥
ਫੂਲ ਲਗੇ ਫਲ ਰਤਨ ਭਾਂਤਿ ॥
ਤ੍ਰਿਪਤਿ ਅਘਾਨੇ ਹਰਿ ਗੁਣਹ ਗਾਇ ॥
ਜਨ ਨਾਨਕ ਹਰਿ ਹਰਿ ਹਰਿ ਧਿਆਇ ॥੪॥

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸਮੇਂ ਵਿਚ ਵੀ ਹੋਲੀ ਤੇ ਤਿਉਹਾਰ ਤੇ ਸੰਗਤਾਂ ਕੇਸਰ, ਕਸਤੂਰੀ ਤੇ ਗੁਲਾਬ ਛਿੜਕ ਕੇ ਮਨਾਉਂਦੀਆਂ ਸਨ ਜਿਸ ਵਿਚ ਸਤਿਗੁਰੂ ਜੀ ਆਪ ਵੀ ਹਿੱਸਾ ਲੈਂਦੇ। ਭਾਈ ਨੰਦ ਲਾਲ ਜੀ ਦੀ ਫਾਰਸੀ ਦੀ ਇਕ ਗਜ਼ਲ ਹੈ—

'ਗੁਲੇ ਹੋਲੀ ਬਬਾਗ਼ੇ ਦਹਰ ਬੂ ਕਰਦ' ਜਿਸ ਦਾ ਭਾਵ ਹੈ ਹੋਲੀ ਦਾ ਫੁੱਲ ਖਿੜਿਆ, ਸੁਗੰਧੀ ਨਾਲ ਸਾਰਾ ਬਾਗ ਮਹਿਕ ਪਿਆ। ਮੂੰਹ (ਪ੍ਰੀਤਮ ਦਾ) ਕਲੀ ਵਾਂਗ ਖਿੜ ਗਿਆ, ਗੁਲਾਬ, ਅੰਬਰ ਕਸਤੂਰੀ ਅਤੇ ਅਬੀਰ ਸਾਰੇ ਪਾਸੇ ਮੀਂਹ ਵਾਂਗ ਵਸਣ ਲਗ-ਪਏ। ਕੇਸਰ ਨਾਲ ਭਰੀ ਹੋਈ ਸੋਹਣੀ ਪਿਚਕਾਰੀ ਨੇ ਸਭ ਦੇ ਚਿੱਟੇ ਕਪੜਿਆਂ ਨੂੰ ਸੋਹਣਾ ਰੰਗ ਚੜ੍ਹਾ ਦਿਤਾ। ਸਤਿਗੁਰੂ ਨੇ ਆਪਣੇ ਹੱਥਾਂ ਨਾਲ ਗੁਲਾਲ ਉਡਾ ਕੇ ਧਰਤੀ ਤੇ ਆਕਾਸ਼ ਨੂੰ ਵੀ ਰੰਗ ਦਿਤਾ। ਉਹਨਾਂ ਦੀ ਕਿਰਪਾ ਨਾਲ ਦੋਵੇਂ ਲੋਕ ਰੰਗੇ ਗਏ ਹਨ, ਜਦੋਂ ਉਸ ਦਸ਼ਮੇਸ਼ ਪਿਆਰੇ ਨੇ ਰੰਗਿਆ ਹੋਇਆ ਚੋਲਾ ਪਾਇਆ ਤਾਂ ਜਿਸ ਨੇ ਉਹਨਾਂ ਦਾ ਦਰਸ਼ਨ ਕੀਤਾ ਸਾਰੀ ਉਮਰ ਦੀਆਂ ਆਸਾਂ ਪੂਰਨ ਕਰ ਲਈਆਂ। ਸਾਧ ਸੰਗਤ ਦੀ ਧੂੜੀ ਤੋਂ ਕੁਰਬਾਨ ਜਾਵਾਂ, ਇਹ ਹੀ ਮੇਰਾ ਦਿਲ ਚਾਹੁੰਦਾ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਇਸ ਕੌਮੀ ਤਿਉਹਾਰ ਨੂੰ ਕੇਵਲ ਅਨੰਦ ਹੁਲਾਸ ਦਾ ਹੀ ਤਿਉਹਾਰ ਨਾ ਰਹਿਣ ਦਿਤਾ ਸਗੋਂ ਸਮੇਂ ਦੀ ਲੋੜ ਅਨੁਸਾਰ ਰੰਗ ਖੇਡਣ ਦੇ ਨਾਲ ਨਾਲ ਜੰਗੀ ਸ਼ਸਤਰਾਂ ਦੇ ਅਭਿਆਸ ਦਾ ਦਿਨ ਅਤੇ ਯੁੱਧ ਨੀਤੀਆਂ ਦੇ ਦਾਅ ਪੇਚਾਂ ਅਤੇ ਮਸਨੂਈ ਜੰਗ ਦੇ ਕਰਤਵਾਂ ਦਾ ਦਿਨ ਵੀ ਨੀਯਤ ਕਰ ਦਿਤਾ ਅਤੇ ਖਾਲਸੇ ਦੇ ਬਾਕੀ ਚੀਜ਼ਾਂ ਦੇ ਪੁਲਿੰਗ ਵਾਚੀ ਨਾਮਕਰਨਾਂ ਜਿਵੇਂ ਬਰਛੀ ਤੋਂ ਬਰਛਾ, ਤੇਗ ਤੋਂ ਤੇਗਾ, ਦਾੜ੍ਹੀ ਤੋਂ ਦਾੜਾ ਵਾਂਗ ਹੋਲੀ ਦਾ ਹੋਲਾ ਬਣਾ ਦਿਤਾ।

ਕਵਿ ਨਿਹਾਲ ਸਿੰਘ ਦੇ ਸ਼ਬਦਾਂ ਵਿਚ ਹੋਲਾ ਨਾਮ ਇੰਜ ਹੈ।

"ਬਰਛਾ ਢਾਲ ਕਟਾਰਾ, ਤੇਗਾ, ਕੜਛਾ ਦੇਗਾ ਗੋਲਾ ਹੈ।
ਛਕਾ ਪ੍ਰਸਾਦ ਸਜਾ ਦਸਤਾਰਾ ਅਰੁ ਕਰਦੌਨਾ ਟੋਲਾ ਹੈ।
ਸੁਭਟ ਸੁਚਾਲਾ ਅਰੁ ਲਖ ਬਾਹਾਂ, ਕਲਗਾ ਸਿੰਘ ਸੁਚੋਲਾ ਹੈ।
ਅਪਰ ਮੁਛਹਿਰਾ ਦਾੜ੍ਹਾ, ਜੈਸੇ ਤੈਸੇ ਬੋਲਾ ਹੋਲਾ ਹੈ।

ਦਸ਼ਮੇਸ਼ ਜੀ ਨੇ ਚੇਤ ਵਦੀ ਸੰਮਤ 1757 ਨੂੰ ਹੋਲੇ ਦੇ ਨਾਲ ਮਹੱਲਾ ਖੇਡਣ ਦੀ ਰੀਤ ਤੋਰੀ। ਮਹੱਲਾ ਬਾਰੇ ਭਾਈ ਕਾਹਨ ਸਿੰਘ ਜੀ ਮਹਾਨ ਕੋਸ਼ ਵਿਚ ਲਿਖਦੇ ਹਨ।

"ਮਹਲਾ : ਸੰਗਯਾ ਜਿਸ ਥਾਂ ਨੂੰ ਫਤਹਿ ਕਰਕੇ ਜਾ ਉਤਰੀਏ, ਹਲੂਲ ਦੀ ਥਾਂ ਅਥਵਾ ਦੋੜਨ ਦਾ ਅਸਥਾਨ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ ਯੁੱਧ ਵਿਦਿਆ ਵਿਚ ਨਿਪੁੰਨ ਕਰਨ ਲਈ ਚੇਤ ਵਦੀ ਇਕ ਨੂੰ ਮਸਨੂਈ ਜੰਗ ਦੇ ਅਭਿਆਸ ਦਾ ਦਿਨ ਠਹਿਰਾਇਆ, ਇਸ ਦਿਨ ਇਕ ਥਾਂ 'ਹਮਲੇ ਲਈ

ਨੀਯਤ ਕਰਕੇ ਦੋ ਦਲ ਬਣਾਏ ਜਾਂਦੇ ਸਨ। ਜਿਨ੍ਹਾਂ ਦੇ ਸਰਦਾਰ ਚੁਣਵੇ ਸਿੰਘ ਹੋਇਆ ਕਰਦੇ ਸਨ। ਜੋ ਇਕ ਦਲ ਦਾ ਵਾਰ ਰੋਕ ਕੇ ਚਤੁਰਾਈ ਨਾਲ ਖਾਸ ਥਾਂ ਪੁਰ ਕਬਜ਼ਾ ਕਰ ਲੈਂਦਾ ਉਹ ਜਿਤਿਆ ਸਮਝਿਆ ਜਾਂਦਾ........"

ਅਨੰਦਪੁਰ ਸਾਹਿਬ ਵਿਚ ਹੁਣ ਵੀ ਹੋਲੇ ਮਹੱਲੇ ਦਾ ਤਿਉਹਾਰ ਬਹੁਤ ਧੂਮਧਾਮ ਅਤੇ ਸਜ ਧਜ ਨਾਲ ਮਨਾਇਆ ਜਾਂਦਾ ਹੈ।

ਨਾਮਧਾਰੀ ਸਮਾਜ ਵਿਚ ਵੀ ਹੋਲੇ ਦੀ ਬਹੁਤ ਮਹੱਤਤਾ ਹੈ। ਨਾਮਧਾਰੀ ਹੋਲੇ ਮਹੱਲੇ ਇਕ ਥਾਂ ਹੋਣੇ ਜ਼ਰੂਰੀ ਨਹੀਂ ਸਗੋਂ ਹਰ ਸਾਲ ਕਦੇ ਕਿਤੇ ਕਦੇ ਕਿਤੇ ਹੁੰਦੇ ਹਨ। ਭਾਵੇਂ ਕਈ ਥਾਈਂ ਇਕ ਤੋਂ ਵਧ ਵਾਰ ਲਗਾਤਾਰ ਵੀ ਹੋ ਜਾਂਦੇ ਹਨ। ਪਰ ਇਕ ਥਾਂ ਕਰਨ ਦਾ ਜ਼ਰੂਰੀ ਨਿਯਮ ਨਹੀਂ ਹੈ। ਇਸ ਹੋਲੇ ਦੇ ਨਾਲ ਨਾਲ ਹੁਣ ਗੁਰੂ ਬਾਲਕ ਸਿੰਘ ਅਤੇ ਸਤਿਗੁਰੂ ਪ੍ਰਤਾਪ ਸਿੰਘ ਦਾ ਜਨਮ ਦਿਨ ਜੋੜ ਕੇ ਮੇਲੇ ਨੂੰ ਤ੍ਰਬੈਨੀ ਸਮਾਰੋਹ ਦੇ ਤੌਰ ਤੇ ਮਨਾਇਆ ਜਾਂਦਾ ਹੈ। ਇਸ ਵਿਚ ਸਮੂਹਕ ਅਨੰਦ ਕਾਰਜ, ਸੰਗੀਤ ਸਮੇਲਨਾਂ, ਕਵੀ ਦਰਬਾਰਾਂ ਅਤੇ ਗੁਰਬਾਨੀ ਕੀਰਤਨ ਦੇ ਪ੍ਰੋਗ੍ਰਾਮਾਂ ਨੇ ਹੋਰ ਰੋਚਕ ਬਣਾ ਦਿਤਾ ਹੈ।

ਗੁਰੂ ਰਾਮ ਸਿੰਘ ਦੇ ਸੰਨ 1872 ਈ: ਵਿਚ ਪ੍ਰਦੇਸ ਜਾਣ ਕਰਕੇ ਨਾਮਧਾਰੀ ਬ੍ਰਿਹੋਂ ਸਾਹਿਤ ਦਾ ਜਨਮ ਹੋਇਆ। ਉਹਨਾਂ ਦੇ ਵਿਛੋੜੇ ਵਿਚ ਸ਼ਬਦ ਗੀਤ ਕਵਿਤਾਵਾਂ ਬਹੁਤ ਹੀ ਵਿਰਾਗ-ਮਈ ਹਾਲਤ ਵਿਚ ਪੜ੍ਹੀਆਂ ਜਾਂਦੀਆਂ ਰਹੀਆਂ ਹਨ। ਵਿਛੋੜੇ ਅਤੇ ਬਸੰਤ-ਹੋਲੀ ਦੇ ਮੇਲ ਨੂੰ ਗੁਰਬਾਣੀ ਵਿਚ ਵੀ ਅੰਕਤ ਕੀਤਾ ਹੈ।

ਨਾਨਕ ਤਿਨਾ ਬਸੰਤੁ ਹੈ, ਜਿਨ ਘਰਿ ਵਸਿਆ ਕੰਤੁ
ਜਿਨ ਕੇ ਕੰਤ ਦਿਸਾਪੁਰੀ, ਸੇ ਅਹਿਨਿਸਿ ਫਿਰਹਿ ਜਲੰਤ
(ਮ: 2 ਸੂਹੀ ਕੀ ਵਾਰ)

ਪੰਜਾਬੀ ਦੇ ਲੋਕ ਗੀਤਾਂ ਦੀ ਮੁਟਿਆਰ ਇਹਨਾਂ ਹੀ ਭਾਵਾਂ ਨੂੰ ਪ੍ਰਗਟ ਕਰਦੀ ਹੈ।

ਫੱਗਣ ਦੇ ਮਹੀਨੇ ਨੀ ਮਾਂ ਆਈ ਰੰਗਾਂ ਵਾਲੀ ਹੋਲੀ
ਕੀ ਕਰਾਂ ਕੇਸਰ ਨੀ ਮਾਂ ਸੁੱਕੀ ਮੇਰੀ ਚੋਲੀ
—
ਤੁਧ ਬਿਨ ਭਾਵੇ ਰੱਬ ਜੀ, ਮੇਰਾ ਭੌਰ ਨਿਮਾਣਾ
ਨੀ ਮਾਏ ਨੱਢਾ ਨਾਦਾਨ, ਕਦੋਂ ਹੋਵੇਗਾ ਸਿਆਣਾ

ਕ੍ਰਿਸ਼ਨ ਦੀਵਾਨੀ ਮੀਰਾਂ ਨੇ ਜਿਥੇ ਕਿਹਾ ਕਿ "ਫਾਗੁਨ ਕੇ ਦਿਨ ਚਾਰ ਰੇ, ਹੋਰੀ ਖੇਲ ਮਨਾ ਰੇ ਉਥੇ ਪੀਆ ਦੇ ਵਿਛੋੜੇ ਵਿਚ ਵਿਆਕੁਲਤਾ ਨੂੰ ਕਈਆਂ ਭਜਨਾਂ ਵਿਚ ਅੰਕਤ ਕਰਦੀ ਹੈ, ਜਿਵੇਂ :—

ਹੋਰੀ ਪੀਆ ਬਿਨ ਲਾਗਾਂ ਰੀ ਖਾਰੀ
ਸੂਨੋਂ ਗਾਂਵ ਦੇਸ ਸਭ ਸੂਨੋਂ, ਸੂਨੀ ਸੇਜ ਅਟਾਰੀ
ਸੂਨੀਂ ਬਿਰਹਨ ਪਿਬ ਬਿਨ ਡੋਲੇਂ ਤੱਜ ਗਿਆ ਪੀਵ ਪਿਆਰੀ

ਬਿਰਹਾ ਦੁਖ ਭਾਰੀ

ਦੇਸ ਬਿਦੇਸਾ ਨਾ ਜਾਵਾਂ, ਮ੍ਹਾਰੇ ਅਣੇਸਾ ਭਾਰੀ
ਗਣਤਾਂ ਗਣਤਾਂ ਘਿਸ ਗਯਾਂ ਰੇਖਾਂ, ਆਂਗਰਿਯਾਂ ਰੀ ਸਾਰੀ

ਆਯਾ ਣਾ ਰੀ ਮੁਰਾਰੀ

ਬਾਜਓਂ ਝਾਂਜ ਮ੍ਰਦੰਗ ਮੁਰਲੀਆਂ ਬਾਜਿਆਂ ਕਰ ਇਕਤਾਰੀ।
ਆਯਾਂ ਬਸੰਤ ਪੀਆ ਘਰ ਨਾ ਰੀ', ਮ੍ਹਾਰੀ ਪੀੜਾ ਭਾਰੀ।

ਸਯਾਮ ਕਯਾਂਰੀ ਬਿਸਾਰੀ।

ਠਾਂਡੀ ਅਰਜ ਕਰਾਂ ਗਿਰਧਾਰੀ, ਰਾਖਯਾਂ ਲਾਜ ਹਮਾਰੀ।
ਮੀਰਾ ਰੇ ਪ੍ਰਭੂ ਮਿਲਜਯੋ ਮਾਧੋ, ਜਨਮ ਜਨਮ ਰੀ ਕਵਾਂਰੀ।

ਮਣੇ ਲਾਗੀ ਸਰਨ ਤਾਰੀ।

ਨਾਮਧਾਰੀ ਕਵੀ ਨਿਹਾਲ ਸਿੰਘ ਏਸੇ ਵੇਗ ਵਿਚ ਗੁਰੂ ਰਾਮ ਸਿੰਘ ਨੂੰ ਅਰਜੋਈ ਕਰਦਾ ਹੈ।

ਫੱਗਣ ਫੇਰ ਕਦੀਂ ਆਵੀਂ, ਮੁਖ ਆਪਣਾ ਦਿਖਾਵੀਂ।
ਰਤਾ ਚੈਨ ਨਹੀਂ ਆਵੇ ਤੇਰੀ ਸੰਗਤ ਕੁਰਲਾਂਵਦੀ।
ਬੁਰਾ ਗੁਰਾਂ ਦਾ ਵਿਛੋੜਾ, ਜੈਸੇ ਜਿਗਰ ਵਿਚ ਫੋੜਾ।
ਦਿਨ ਰਾਤ ਇਹੋ ਝੋਰਾ, ਕੋਈ ਗਲ ਨਹੀਂ ਭਾਂਵਦੀ।
ਹੋਈ ਹਾਲ ਤੋਂ ਬਿਹਾਲ, ਖੁਲ੍ਹੇ ਗਲ ਵਿਚ ਵਾਲ।
ਫਿਰ ਥੱਕੀ ਢੂੰਡ ਭਾਲ, ਨੈਣੀ ਨੀਂਦ ਨਹੀਂ ਆਂਵਦੀ।
ਨਿਹਾਲ ਸਿੰਘ ਔਗਣਹਾਰ, ਆਇਆ ਤੇਰੇ ਦਰਬਾਰ।
ਗੁਰੂ ਭੁੱਲ ਚੁਕ ਬਖਸ਼ ਸੰਗਤ ਸੀਸ ਹੈ ਨਿਵਾਂਵਦੀ।

ਮਹਿਮਾਨ-ਕਹਾਣੀ (ਤੇਲਗੂ)

# ਮਮਤਾ

—ਤਿਰਪੁਰਨੇਨੀ ਗੋਪੀਚੰਦ

ਸ੍ਰੀ ਤਿਰਪੁਰਨੇਨੀ ਗੋਪੀਚੰਦ ਦਾ ਨਾਮ ਤੇਲਗੂ ਸਾਹਿਤ ਦੇ ਉੱਚ ਕੋਟੀ ਦੇ ਸਾਹਿਤਕਾਰਾਂ ਦੀ ਪਾਲ ਵਿਚ ਆਉਂਦਾ ਹੈ। "ਪੰਡਤ ਪਰਮੇਸ਼ਵਰ ਸ਼ਾਸਤਰੀ ਵੀਲੂਨਾਮਾ" ਨਾਮੀ ਨਾਵਲ ਤੇ ਇਨ੍ਹਾਂ ਨੂੰ ਮਰਨ ਉਪਰੰਤ ਸਾਹਿਤ ਅਕਾਦਮੀ ਦਾ ਪਰਸਕਾਰ ਦਿਤਾ ਗਿਆ। ਪ੍ਰਸਤੁਤ ਕਹਾਣੀ ਵਿਚ ਉਨ੍ਹਾ ਕਿਸਾਨ ਦੇ ਜ਼ਮੀਨ ਨਾਲ ਮੋਹ ਨੂੰ ਬਹੁਤ ਹੀ ਸੂਖਮਤਾ ਨਾਲ ਬਿਆਨ ਕੀਤਾ ਹੈ।

ਮਾਮਾ ਜੋਗੱਯਾ ਲੱਠ ਮਾਰਦਾ ਨਹਿਰ ਦੇ ਕੰਢੇ ਪੁਜ ਕੇ ਜਾਮਨ ਦੇ ਰੁੱਖ ਦੀ ਛਾਵੇਂ ਬੈਠ ਗਿਆ। ਸੂਰਜ ਦੀਆਂ ਕਿਰਨਾਂ ਤੋਂ ਹੱਥ ਦਾ ਓਹਲਾ ਕਰਨ ਦਾ ਜਤਨ ਕਰਦੇ ਹੋਏ ਉਸ ਨੇ ਇਕ ਵਾਰ ਆਪਣੇ ਖੇਤ ਉਤੇ ਨਿਗਾਹ ਸੁੱਟੀ। ਆਪਣੇ ਖੇਤਾਂ ਦੀਆਂ ਹੱਦਾਂ ਉਤੇ ਖੜੇ ਬਬੂਲ ਦੇ ਰੁੱਖਾਂ ਨੂੰ ਉਹ ਖੂਬ ਪਛਾਣਦਾ ਸੀ। ਇਹ ਵੀ ਉਹਦੇ ਨਾਲ ਉੱਗੇ, ਤੇ ਵੱਡੇ ਹੋ ਰਹੇ ਹਨ। ਇਕ ਵਾਰ ਹਲ ਬਨਾਉਣ ਵਾਸਤੇ ਲੱਕੜ ਦੀ ਲੋੜ ਪਈ ਤਾਂ ਉਹਨੇ ਉਹਨਾਂ ਵਿਚੋਂ ਦੋ ਰੁੱਖ ਕਟਵਾ ਲਏ ਸਨ। ਜਿਥੇ ਉਹ ਰੁੱਖ ਹੁੰਦੇ ਸਨ, ਉਹ ਥਾਂ ਵੇਖ ਕੇ ਹੁਣ ਵੀ ਉਹਨੂੰ ਉਹ ਥਾਂ ਸੁੰਨੀ ਸੁੰਨੀ ਲਗਦੀ ਹੈ। ਜਦੋਂ ਵੀ ਉਹਦੀ ਇਸ ਪਾਸੇ ਨਿਗਾਹ ਜਾਂਦੀ ਹੈ ਤਾਂ ਉਹਨੂੰ ਇਉਂ ਲਗਦਾ ਹੈ ਜਿਵੇਂ ਉਹਦੇ ਦੋ ਪਾਲੇ ਪਲੋਸੇ ਪੁੱਤਰ ਵਿਛੜ ਗਏ ਹੋਣ।

ਮਾਮੇ ਜੋਗੱਯਾ ਦਾ ਹਉਕਾ ਸਰਕ ਗਿਆ। ਪਗੜੀ ਜ਼ਮੀਨ ਉਤੇ ਵਿਛਾ ਕੇ ਜਾਮਨ ਦੇ ਰੁੱਖ ਥੱਲੇ ਬੈਠ ਗਿਆ। ਉਹਦੇ ਤਿੰਨ ਪੁੱਤਰ ਸਨ। ਵੱਡਾ ਪੁੱਤਰ ਨਰਸੱਯਾ ਖੇਤੀ ਦੇ ਕੰਮ ਦੀ ਸੰਭਾਲ ਕਰਦਾ ਹੈ। ਦੂਜੇ ਪੁੱਤਰ ਡੋਰੱਯਾ ਨੇ ਕਪੜੇ ਦੀ ਦੁਕਾਨ ਚਲਾ ਲਈ ਹੈ ਤੇ ਹੁਣ ਚਾਰ ਛਿੱਲੜ ਕਮਾਉਣ ਜੋਗਾ ਹੋ ਗਿਆ ਹੈ। ਸਭ ਤੋਂ ਛੋਟਾ ਵੈਂਕਟਸੁਬੱਯਾ ਅੰਗਰੇਜ਼ੀ ਪੜ੍ਹ ਚੁਕਿਆ ਹੈ। ਇਹਨਾਂ ਤੋਂ ਇਲਾਵਾ ਉਹਦੀਆਂ ਦੋ ਧੀਆਂ ਵੀ ਹਨ। ਉਹਦੇ ਸਭ ਬੱਚੇ ਉਹਦਾ ਬੜਾ ਹਿੱਤ ਕਰਦੇ ਹਨ ਤੇ ਉਹਨੂੰ ਵੀ ਉਹਨਾਂ ਦਾ ਬੜਾ ਮੋਹ ਆਉਂਦਾ ਹੈ। ਦਿਲ ਉਤੇ ਪੱਥਰ ਰਖ ਕੇ, ਕਦੀ ਬਚਿਆਂ ਤੋਂ ਦੂਰ ਰਹਿਣਾ ਭਾਵੇਂ ਉਹਦੇ ਵਾਸਤੇ ਸੰਭਵ ਹੋਵੇ, ਪਰ ਆਪਣਾ ਖੇਤ ਵੇਖੇ ਬਿਨਾਂ ਉਹ ਇਕ ਪੱਲ ਵੀ ਨਹੀਂ ਰਹਿ ਸਕਦਾ। ਉਹ ਚਾਹੁੰਦਾ ਹੈ ਉਹਦੇ ਸਭ ਬੱਚੇ ਖੇਤੀ ਦਾ ਕੰਮ ਹੀ ਕਰਦੇ ਰਹਿਣ। ਉਹਦਾ ਵਿਚਾਰ ਹੈ ਕਿ ਖੇਤੀਬਾੜੀ ਕਰਨ ਵਿਚ ਉਹਨਾਂ ਦਾ ਜੀਵਨ ਸਾਰਥਕ ਹੋ ਸਕਦਾ ਹੈ। ਇਸ ਵਾਸਤੇ ਕਪੜੇ ਦੀ ਦੁਕਾਨ ਕਰਨ ਵਾਲੇ ਪੁੱਤਰ ਵਲ ਉਹਦਾ ਵਤੀਰਾ ਕੁਝ ਕੁ ਰੁੱਖਾ ਹੈ। ਉਹ ਕਹਿੰਦਾ ਹੈ, ਮੁੰਡਾ ਤਾਂ ਚੰਗਾ ਹੈ, ਪਰ ਵਹੁਟੀ ਦੇ ਮਗਰ ਲਗ ਕੇ ਖਰਾਬ ਹੋ ਗਿਆ ਹੈ।"

ਮਾਮਾ ਜੋਗੱਯਾ ਕੋਲ ਹਾਲੇ ਵੀ ਸੌ ਏਕੜ ਜ਼ਮੀਨ ਹੈ। ਆਪਣੀ ਜਾਇਦਾਦ ਦਾ ਬਹੁਤਾ ਹਿਸਾ ਉਹਨੇ ਆਪਣੀ ਮਿਹਨਤ ਨਾਲ ਹੀ ਬਣਾਇਆ ਹੈ। ਇਸ ਵਾਸਤੇ ਉਹਨੂੰ ਹੋਰ ਸਾਰੇ ਰਿਸ਼ਤੇ ਜ਼ਮੀਨ ਦੇ ਸਾਹਮਣੇ ਛੋਟੇ ਦਿਸਦੇ ਹਨ। ਭੁਇੰ ਨੂੰ ਉਹ ਆਪਣੀ ਜਾਨ ਨਾਲੋਂ ਪਿਆਰੀ ਸਮਝ ਕੇ ਵੇਖ-ਭਾਲ ਕਰਦਾ ਹੈ। ਚੰਗੀ ਫਸਲ ਪੈਦਾ ਕਰਨ ਵਾਸਤੇ ਉਹ ਹਰ ਢੰਗ ਵਰਤਦਾ ਹੈ। ਜਾਨ ਦੀ ਪਰਵਾਹ ਕੀਤੇ ਬਿਨਾਂ ਉਹ ਗੁਆਂਢੀਆਂ ਦਾ ਲਾਇਆ ਬੰਨ੍ਹ ਤੋੜ ਕੇ ਆਪਣੇ ਖੇਤਾਂ ਨੂੰ ਪਾਣੀ ਦੇ ਲੈਂਦਾ ਹੈ। "ਆਓ ਕੋਈ ਰੋਕਣ ਵਾਲਾ ਹੈ ਤਾਂ ਆਵੇ।" ਕਹਿ ਕੇ ਜਦੋਂ ਉਹ ਮੋਟੀ ਡਾਂਗ ਲੈ ਕੇ ਖੇਤ ਦੀ ਵੱਟ ਉਤੇ ਖੜਾ ਹੁੰਦਾ ਸੀ ਤਾਂ ਸਾਰਾ ਪਿੰਡ ਸਹਿਮ ਜਾਂਦਾ ਸੀ। ਸੁਕੀ ਪਿਆਸੀ ਭੁਇੰ ਜਦ ਘੁਟ ਘੁਟ ਕਰ ਕੇ ਪਾਣੀ ਪੀਣ ਲਗਦੀ ਤਾਂ ਉਹ ਬੱਚੇ ਨੂੰ ਗੋਦ ਵਿਚ ਬਿਠਾ ਦੁੱਧ ਚੁੰਘਾਣ ਵਾਲੀ ਮਾਂ ਵਾਂਗ ਅੰਦਰ ਹੀ ਅੰਦਰ ਖੁਸ਼ ਹੋ ਜਾਂਦਾ। ਉਹਦੇ ਬੱਚੇ ਹੁਣ ਵੱਡੇ ਹੋ ਕੇ ਕਹਿੰਦੇ ਹਨ, "ਸਾਡੇ ਹੁੰਦਿਆਂ ਤੁਸੀਂ ਕਿਉਂ ਪਰੇਸ਼ਾਨ ਹੁੰਦੇ ਹੋ? ਆਰਾਮ ਨਾਲ ਬੈਠ ਕੇ

ਭਗਵਾਨ ਦਾ ਨਾਮ ਲਵੋ।" ਬੱਚੇ ਛੋਟੇ ਹਨ। ਇਹ ਕੀ ਜਾਣਦੇ ਹਨ ? ਇਸ ਪਰੇਸ਼ਾਨੀ ਵਿਚੋਂ ਮੈਨੂੰ ਕਿੰਨਾ ਸੁਖ ਮਿਲਦਾ ਹੈ, ਇਹ ਗਲ ਇਹਨਾਂ ਨੂੰ ਕਿਵੇਂ ਪਤਾ ਲਗ ਸਕਦੀ ਹੈ ?" ਜੋਗਯਾ ਦਿਲ ਨਾਲ ਗਲਾਂ ਕਰ ਲੈਂਦਾ।

ਇਕ ਮਹੀਨੇ ਤੋਂ ਜੋਗੱਯਾ ਦੀ ਪਤਨੀ ਬੀਮਾਰ ਸੀ ਉਹਦੀ ਹਾਲਤ ਵਿਗੜਦੀ ਜਾ ਰਹੀ ਸੀ, ਪਰ ਜੋਗੱਯਾ ਨੇ ਧਿਆਨ ਨਹੀਂ ਦਿਤਾ। ਘਰ ਦੇ ਜੀਅ ਕੁਝ ਕਹਿਣ ਲਗਦੇ ਤਾਂ ਉਹ ਇਹ ਆਖ ਕੇ ਟਾਲ ਦਿੰਦਾ ਸੀ "ਬੀਮਾਰੀ ਆਦ-ਮੀਆਂ ਨੂੰ ਨਾ ਹੋਵੇਗੀ ਤਾਂ ਕਿਸ ਨੂੰ ਹੋਵੇਗੀ ?

ਫ਼ਸਲ ਦੀ ਕਟਾਈ ਦੇ ਦਿਨ ਸਨ, ਉਸ ਨੂੰ ਬਿਲਕੁਲ ਵਿਹਲ ਨਹੀਂ ਸੀ ਮਿਲਦੀ। ਦੂਜੀ ਗੱਲ ਇਹ ਸੀ, ਉਸ ਨੇ ਸੋਚਿਆ ਹੀ ਨਹੀਂ ਸੀ ਕਿ ਇਹ ਬੀਮਾਰੀ ਐਨਾ ਭਿਆਨਕ ਰੂਪ ਧਾਰ ਲਵੇਗੀ।

'ਤੁਸੀਂ ਘਰ ਮਾਂ ਕੋਲ ਬੈਠੋ, ਖੇਤ ਨੂੰ ਪਾਣੀ ਮੈਂ ਲਵਾ ਲਵਾਂਗਾ।" ਵੱਡੇ ਪੁਤਰ ਨੇ ਕਿਹਾ। ਪਰ ਜੋਗੱਯਾ ਤੋਂ ਘਰ ਰਿਹਾ ਨਾ ਗਿਆ। ਉਂਜ ਵੀ ਪਾਣੀ ਦੀ ਬਹੁਤ ਤੰਗੀ ਸੀ। ਪਤਾ ਨਹੀਂ ਕੌਣ ਕਿੱਥੇ ਰੋਕਣ ਦਾ ਜਤਨ ਕਰੇ ? ਉਹਦਾ ਵੱਡਾ ਪੁਤਰ ਤਾਂ ਹੈ, ਪਰ ਸੁਭਾਅ ਦਾ ਨਰਮ ਹੈ। ਅਗੋਂ ਕੋਈ ਉੱਚਾ ਬੋਲੇ ਤਾਂ ਉਹ ਪਿਛੇ ਹੱਟ ਜਾਵੇਗਾ। ਜੇ ਸਾਰੇ ਖੇਤ ਨੂੰ ਪਾਣੀ ਨਾ ਲਗਿਆ ਤਾਂ ਪਿਛੋਂ ਪਛਤਾਵਾ ਕਰਨ ਨਾਲ ਕੋਈ ਲਾਭ ਨਹੀਂ ਹੋਵੇਗਾ। ਇਸ ਲਈ ਪਿੰਡ ਦੇ ਵੈਦ ਨੂੰ ਬੁਲਾ ਕੇ ਚਾਰ ਗੋਲੀਆਂ ਦੇ ਦਿਤੀਆਂ ਤੇ ਥੋੜਾ ਕੁ ਪਾਣੀ ਪਿਆ ਕੇ ਉਹਨੇ ਆਪਣੀ ਪਤਨੀ ਨੂੰ ਕਿਹਾ, "ਅੱਖਾਂ ਬੰਦ ਕਰਕੇ ਸੌਂ ਜਾ ਨੀਂਦ ਆ ਜਾਏਗੀ।"

ਅਤੇ ਉਹ ਖੇਤ ਵਲ ਚਲ ਪਿਆ। ਪਿੰਡ ਤੋਂ ਬਾਹਰ ਇਮਲੀ ਦੇ ਰੁੱਖ ਤਕ ਅਪੜਦਿਆਂ ਹੀ ਵੱਡੇ ਪੁਤਰ ਵਲੋਂ ਸੁਨੇਹਾ ਲੈ ਕੇ ਆਇਆ ਆਦਮੀ ਮਿਲ ਪਿਆ ਤੇ ਆਖਣ ਲਗਾ, 'ਦੂਜੇ ਪਾਸੇ ਵਾਲੇ ਬਰਛੇ-ਭਾਲੇ ਲੈ ਕੇ ਮਾਰਨ ਉਤੇ ਤੁਲੇ ਖੜੇ ਹਨ ਤੇ ਵਡੇ ਬਾਬੂ ਨੂੰ ਠੰਡੀਆਂ ਤੇਲੀਆਂ ਆ ਰਹੀਆਂ ਹਨ।"

ਜੋਗਯਾ ਖੇਤ ਵਲ ਚਕਵੇਂ ਪੈਰੀਂ ਹੋ ਗਿਆ। ਜਾਂਦਿਆਂ ਹੀ ਉਹਨੇ ਨਹਿਰ ਵਿਚ ਜੋ ਰੋਕ ਲਾਈ ਸੀ ਉਹ-ਨੂੰ ਤੋੜ ਕੇ ਆਪਣੇ ਖੇਤ ਵਲ ਪਾਣੀ ਜਾਣ ਦਾ ਰਾਹ ਸ਼ਾਫ ਕੀਤਾ। ਦੂਜੇ ਪਾਸੇ ਵਾਲੇ ਬਰਛੇ-ਭਾਲੇ ਹੱਥਾਂ ਵਿਚ ਫੜੀ ਚੁੱਪ ਚਾਪ ਖੜੇ ਰਹਿ ਗਏ, ਕੁਝ ਵੀ ਨਹੀਂ ਕਰ ਸਕੇ। ਆਪਣੇ ਖੇਤ ਵਲ ਵਗਦੇ ਪਾਣੀ ਦੀ ਕਲ ਕਲ ਦੀ ਆਵਾਜ਼ ਸੁਣ ਕੇ ਜੋਗੱਯਾ ਸਾਰੀ ਦੁਨੀਆਂ ਨੂੰ ਭੁੱਲ ਕੇ ਖੇਤ ਦੀ ਵੱਟ ਉਤੇ ਖੜਾ ਹੋ ਗਿਆ।

"ਮਾਂ ਦਾ ਕੀ ਹਾਲ ਏ ?" ਨਰਸੱਯਾ ਨੇ ਪੁਛਿਆ, 'ਉਸੇ ਤਰ੍ਹਾਂ ਦੀ ਏ ?" ਜੋਗੱਯਾ ਨੇ ਉੱਤਰ ਦਿੱਤਾ। "ਥੋੜਾ ਬਹੁਤ ਤੇ ਆਰਾਮ ਹੈ ਨਾ ? ਨਰਸੱਯਾ ਨੇ ਫੇਰ ਪੁੱਛਿਆ। "ਆਰਾਮ ਆਏਗਾ ਕਿਉਂ ?" ਜੋਗੱਯਾ ਨੇ ਜਵਾਬ ਦਿੱਤਾ, "ਹੁਣ ਅਸੀਂ ਚਲੀਏ ?" ਨਰਸੱਯਾ ਦੀ ਇਸ ਗੱਲ ਉੱਤੇ ਜੋਗੱਯਾ ਨੂੰ ਗੁੱਸਾ ਆ ਗਿਆ ਤੇ ਬੋਲਿਆ, "ਖੇਤ ਨੂੰ ਪੂਰਾ ਪਾਣੀ ਲੱਗਣ ਤੋਂ ਪਹਿਲਾਂ ਕਿਵੇਂ ਚਲੀਏ ?" "ਘਰੇ ਕੋਈ ਨਹੀਂ, ਪਤਾ ਨਹੀਂ ਕਦੋਂ ਕੀ ਹੋ ਜਾਵੇ" ਨਰਸੱਯਾ ਬੋਲਿਆ।

"ਤੂੰ ਜਾਹ ! ਮੈਂ ਰਹੂੰਗਾ ਏਥੇ।" ਜੋਗੱਯਾ ਨੇ ਕਿਹਾ। ਨਰਸੱਯਾ ਨੂੰ ਪਤਾ ਹੈ ਕਿ ਜੋਗੱਯਾ ਕੰਮ ਨੂੰ ਅਧੂਰਾ ਛੱਡ ਕੇ ਜਾਣ ਵਾਲਾ ਨਹੀਂ। ਨਰਸੱਯਾ ਨੂੰ ਚੰਗਾ ਨਹੀਂ ਲੱਗਿਆ, ਪਰ ਬੇਵੱਸ ਹੋ ਕੇ ਪਿਓ ਨੂੰ ਖੇਤ ਦੀ ਵੱਟ ਉੱਤੇ ਛੱਡ ਕੇ ਘਰ ਵਲ ਤੁਰ ਪਿਆ।

ਕਾਂ, ਕਾਂ—ਕਾਂ ਕਰ ਰਹੇ ਸਨ ਅਤੇ ਏਸੇ ਸਮੇਂ ਜੋਗੱਯਾ ਨੂੰ ਘਰ ਜਾਣ ਦੀ ਇਤਲਾਹ ਮਿਲੀ। ਉਹਨੂੰ ਪਤਾ ਸੀ ਪਤਨੀ ਦਾ ਸੰਬੰਧ ਉਹਦੇ ਨਾਲੋਂ ਟੁੱਟ ਰਿਹਾ ਹੈ। ਪਰ ਖੇਤ ਦਾ ਇਕ ਕੋਨਾ ਹਾਲੇ ਸੁੱਕਾ ਸੀ। ਸਾਰੇ ਖੇਤ ਵਿਚ ਹਾਲੇ ਪਾਣੀ ਨਹੀਂ ਫਿਰਿਆ। ਕੰਮ ਨੂੰ ਅਧੂਰਾ ਛੱਡ ਕੇ ਜੋਗੱਯਾ ਨਹੀਂ ਜਾ ਸਕਿਆ।

ਥੋੜੇ ਚਿਰ ਵਿਚ ਪਾਣੀ ਉਸ ਕੋਨੇ ਵਿਚ ਵੀ ਪਹੁੰਚ ਗਿਆ। ਤਾਂ ਜੋਗੱਯਾ ਛੇਤੀ ਛੇਤੀ ਘਰ ਵਲ ਚੱਲ ਪਿਆ। ਆਪਣੀ ਪਤਨੀ ਨੂੰ ਵੇਖਣ ਵਾਸਤੇ।

ਜਦੋਂ ਉਹ ਘਰ ਪੁਜਿਆ, ਉਹਦੀ ਪਤਨੀ ਆਖਰੀ ਸਾਹਾਂ ਉਤੇ ਸੀ। ਉਸ ਹਾਲਤ ਵਿਚ ਵੀ ਉਹ ਘਰ ਦੀਆਂ ਗੱਲਾਂ ਕਰ ਰਹੀ ਸੀ "ਛੋਟੂ ਦੇ ਵਿਆਹ ਵਾਸਤੇ ਮੈਂ ਕਿੰਨੀ ਵਾਰ ਤਰਲੇ ਪਾਏ, ਪਰ ਤੁਸੀਂ ਇਕ ਨਾ ਮੰਨੀ" ਆਪਣੇ ਪਤੀ ਨਾਲ ਉਹ ਗਿਲਾ ਕਰ ਰਹੀ ਸੀ। ਛੋਟੀ ਨੂੰਹ ਉਸਦਾ ਕਿਹਾ ਨਹੀਂ ਸੀ ਮੰਨਦੀ ਸੀ, ਉਹਦੇ ਉਤੇ ਗੁੱਸੇ ਹੋ ਰਹੀ

ਸੀ । 'ਚੂਹੇ ਹਰਲ ਹਰਲ ਕਰਦੇ ਫਿਰਦ ਹਨ ।" ਕਦੇ ਕਿਸੇ ਨੂੰ ਕਹਿੰਦੀ, "ਖੁੜਾਂ ਨੂੰ ਮਿਟੀ ਨਾਲ ਬੰਦ ਕਰ ਦਿਓ, ਚੂਹੇ ਬਾਰਰ ਨਾ ਨਿਕਲ ਸਕਣ ।"

ਅਤੇ ਕਦੇ ਧੋਬੀ ਦੀ ਸ਼ਕਾਇਤ ਕਰਦੀ, "ਕਪੜਿਆਂ ਦੀ ਧੁਆਈ ਚੰਗੀ ਨਹੀਂ ਹੋ ਰਹੀ । ਹਰ ਇਕ ਨੂੰ ਕਹਿੰਦੀ ਰਹੀ ਸੀ, ਕੁਝ ਕਰਨ ਵਾਸਤੇ ਦਸਦੀ ਰਹੀ ਸੀ । ਤੇ ਜਦੋਂ ਉਹਦੇ ਕੋਲੋਂ ਬੋਲਿਆ ਨਾ ਗਿਆ ਤਾਂ ਉਹਨੇ ਜ਼ੋਰ ਨਾਲ ਜੋਗੱਯਾ ਦਾ ਹੱਥ ਫੜ ਲਿਆ । ਉਹਦੇ ਹੱਥ ਦਾ ਸਹਾਰਾ ਲੈ ਕੇ ਉਹ ਇਸ ਦੁਨੀਆਂ ਨੂੰ ਛੱਡ ਕੇ ਚਲੀ ਗਈ ।

ਠੀਕ ਇਕ ਮਹੀਨਾ ਹੋ ਗਿਆ ਜੋਗੱਯਾ ਦੀ ਪਤਨੀ ਨੂੰ ਇਹ ਦੁਨੀਆ ਛੱਡੇ ਹੋਏ । ਪਤਨੀ ਦੀ ਸਿਹਤ ਵੱਲ ਧਿਆਨ ਦਿੱਤੇ ਬਿਨਾਂ ਤੇ ਆਪਣੀ ਜਾਨ ਦੀ ਪਰਵਾਹ ਕੀਤੇ ਬਿਨਾਂ ਦੇਹ ਤੋੜ ਮਿਹਨਤ ਕਰਕੇ ਜੋਗੱਯਾ ਨੇ ਜਿਸ ਖੇਤ ਨੂੰ ਪਾਣੀ ਦਿੱਤਾ ਸੀ ; ਹੁਣ ਉਹਦੇ ਵਿਚ ਫ਼ਸਲ ਤਿਆਰ ਹੋ ਗਈ ਸੀ । ਮਜ਼ਦੂਰ ਲੋਕ ਖੇਤਾਂ ਵਿਚ ਕੰਮ ਕਰ ਰਹੇ ਸਨ । ਨਰ ਨਾਰੀ ਮਿਲਕੇ ਖੁਸ਼ੀ ਦੇ ਗੀਤ ਗਾ ਰਹੇ ਸਨ ।

ਜੋਗੱਯਾ ਜਾਮਨ ਦੇ ਰੁੱਖ ਥੱਲੇ ਉਂਜ ਹੀ ਬੈਠਾ ਰਿਹਾ । ਉਹਦਾ ਦਿਲ ਹੁਣ ਪਹਿਲੇ ਵਰਗਾ ਤਗੜਾ ਨਹੀਂ ਸੀ । ਪਤਨੀ ਨੂੰ ਮੌਤ ਤੋਂ ਪਹਿਲਾਂ ਜਿਸ ਚਿੰਤਾ ਤੇ ਵਿਆਕੁਲਤਾ ਦਾ ਅਨੁਭਵ ਹੋਇਆ ਸੀ, ਹੁਣ ਤਕ ਉਸ ਨੂੰ ਯਾਦ ਸੀ । ਉਹ ਜਾਣਦੀ ਸੀ ਕਿ ਮੈਂ ਜਾ ਰਹੀ ਹਾਂ । ਪਰ ਉਹ ਗੱਲਾਂ ਇਸ ਤਰਹਾਂ ਕਰਦੀ ਸੀ ਜਿਵੇਂ ਸੌਂ ਕੇ ਉਠੀ ਹੋਵੇ । ਮਰਨ ਵਾਲਿਆਂ ਨੂੰ ਇਹਨਾਂ ਗਲਾਂ ਨਾਲ ਕੀ ਵਾਸਤਾ ਹੈ ? ਅਸਲ ਵਿਚ ਕਿਸੇ ਦਾ ਵੀ ਇਹਨਾਂ ਨਾਲ ਕੀ ਵਾਸਤਾ ਹੈ ? ਸਭਨਾਂ ਇਕ ਦਿਨ ਮਰਨਾ ਹੈ, ਫੇਰ ਦੁਨੀਆਂ ਦੇ ਇਹਨਾਂ ਰਗੜਿਆਂ ਝਗੜਿਆਂ ਨਾਲ ਕੀ ਵਾਸਤਾ ਹੈ ? ਖੇਤ ਵਿਚੋਂ ਗੀਤ ਸੁਣਾਈ ਦਿਤਾ ।

ਜੋਗੱਯਾ ਨੇ ਇਕ ਵਾਰ ਅੱਖਾਂ ਖੋਲ੍ਹ ਕੇ ਖੇਤ ਵਿਚ ਚਾਰੇ ਪਾਸੇ ਵੇਖਿਆ । ਕੁਝ ਦਿਨ ਪਹਿਲਾਂ ਉਹਦਾ ਪੋਤਾ ਉਹਦੇ ਨਾਲ ਖੇਤ ਵੇਖਣ ਆਇਆ ਸੀ । "ਬਾਬਾ ਤੇਰਾ ਖੇਤ ਕਿਥੇ ਹੈ ? ਉਹਨੇ ਪੁਛਿਆ ਸੀ ।" ਸਾਹਮਣੇ ਜੋ ਦਿਸਦਾ ਏ, ਇਹ ਸਾਰਾ ਖੇਤ ਆਪਨਾ ਹੀ ਏ, ਪੁੱਤਰ । ਜੋਗੱਯਾ ਨੇ ਉਤਰ ਦਿੱਤਾ ਸੀ ।

ਸੌ ਏਕੜ ਦਾ ਲੰਮਾ ਚੌੜਾ ਖੇਤ । ਸਮੁੰਦਰ ਵਾਂਗ ਦੂਜਾ ਕਿਨਾਰਾ ਨਾ ਦਿਸਣ ਵਾਲਾ ਖੇਤ; ਆਪਣੇ ਪੋਤੇ ਨੂੰ ਵਖਾਂਦੇ ਸਮੇਂ ਜੋਗੱਯਾ ਦਾ ਦਿਲ ਖੁਸ਼ੀ ਨਾਲ ਨੱਚ ਉਠਿਆ । ਸਭ ਤੋਂ ਪਹਿਲਾਂ ਇਸ ਪਿੰਡ ਵਿਚ ਉਹ ਬਲਦ ਵੇਚਣ ਆਇਆ ਸੀ । ਜਿਸ ਘਰ ਨੂੰ ਉਹਨੇ ਆਪਣੇ ਬਲਦ ਵੇਚੇ ਸਨ, ਉਸ ਘਰ ਦਾ ਉਹ ਜਵਾਈ ਬਣ ਗਿਆ ਸੀ । ਵਿਆਹ ਪਿਛੋਂ ਉਹ ਸੌਹਰੇ ਪਿੰਡ ਹੀ ਰਹਿਣ ਲੱਗ ਪਿਆ । ਉਹਦੇ ਸੁਭਾਅ ਨੂੰ ਵੇਖ ਕੇ ਸੱਸ ਸਹੁਰੇ ਨੇ ਉਹਨੂੰ ਘਰ ਜਵਾਈ ਬਣਾ ਲਿਆ । ਉਸੇ ਦਿਨ ਤੋਂ ਉਹ ਬਹੁਤ ਮੇਹਨਤ ਕਰਨ ਲਗ ਪਿਆ ਸੀ । ਜਦੋਂ ਉਹਦੀ ਸ਼ਾਦੀ ਹੋਈ ਸੀ ਉਦੋਂ ਉਹਦੇ ਕੋਲ ਸਿਰਫ ਪੰਜ ਏਕੜ ਦਾ ਖੇਤ ਸੀ । ਦਸ ਸਾਲਾਂ ਵਿਚ ਉਹਨੇ ਲਹੂ ਪਾਣੀ ਇਕ ਕਰਕੇ ਫ਼ਸਲ ਦਾ ਝਾੜ ਵਧਾਇਆ ਤੇ ਪੰਜ ਏਕੜ ਦੇ ਨਾਲ ਪੰਜ ਏਕੜ ਹੋਰ ਖ਼ਰੀਦ ਲਏ । ਹੁਣ ਉਹਦਾ ਸਹੁਰਾ ਹੋਰ ਵੀ ਵੱਧ ਉਹਦਾ ਹਿੱਤ ਕਰਨ ਲੱਗ ਪਿਆ । ਅੰਤ ਸਮੇਂ ਸੌਹਰੇ ਨੇ ਉਹਨੂੰ ਕੋਲ ਬੁਲਾ ਕੇ ਕਿਹਾ, "ਮੈਂ ਤੈਨੂੰ ਆਸਰਾ ਦਿਤਾ, ਤੂੰ ਮੇਰੀ ਸ਼ਾਨ ਵਧਾਈ ।" ਬੱਸ ਇਸ ਗੱਲ ਵਿਚੋਂ ਹੀ ਉਹਨੂੰ ਆਪਣੀ ਮੇਹਨਤ ਦਾ ਮੁੱਲ ਮਿਲ ਗਿਆ । ਸੌਹਰੇ ਦੀ ਮੌਤ ਤੱਕ ਉਹਨੇ ਸੌ ਏਕੜ ਜ਼ਮੀਨ ਬਣਾ ਲਈ ਸੀ । ਪਰ ਮਿਹਨਤ ਨਾਲ ਜ਼ਮੀਨ ਵਧਾ ਕੇ ਜਿਹੜੀ ਖੁਸ਼ੀ ਉਹਨੂੰ ਹੁੰਦੀ ਸੀ ਉਹ ਕਿੱਧਰ ਗਈ ? ਨਿੱਤ ਖੇਤ ਵੇਖਣ ਜਾਣਾ, ਇਕ ਵਾਰ ਸਾਰੇ ਖੇਤ ਉੱਤੇ ਨਜ਼ਰ ਮਾਰਨੀ, ਮਜ਼ਦੂਰਾਂ ਨੂੰ ਹੁਕਮ ਦੇਣਾ—ਹੁਣ ਏਹੋ ਕੁਝ ਰਹਿ ਗਿਆ ਹੈ ਬੱਸ । ਜਾਣੋ ਆਨੰਦ ਜਾਂਦਾ ਰਿਹਾ ਤੇ ਆਦਤ ਰਹਿ ਗਈ ।

ਮਾਮਾ ਜੋਗੱਯਾ ਜਾਮਨ ਦੇ ਰੁੱਖ ਦੇ ਸਹਾਰੇ ਉੱਥੇ ਹੀ ਬੈਠਾ ਰਿਹਾ । ਦੁਪਹਿਰ ਹੋ ਗਈ । ਜਾਮਣ ਦੇ ਰੁੱਖ ਦੇ ਪਤਿਆਂ ਵਿਚੋਂ ਛਣ ਕੇ ਨਿਕਲਣ ਵਾਲੀ ਧੁੱਪ ਮਾਮਾ ਜੋਗੱਯਾ ਦੇ ਚਿਹਰੇ ਉਤੇ ਪੈ ਰਹੀ ਸੀ । ਗਰਮੀ ਲੱਗਦਿਆਂ ਹੀ ਜੋਗਯਾ ਨੇ ਅੱਖ ਖੁੱਲ ਕੇ ਵੇਖਿਆ । ਖੇਤ ਵਿਚ ਮਜ਼ਦੂਰ ਨਹੀਂ ਸਨ । ਤੁਰੰਤ ਉਠ ਕੇ ਚਲਣ ਦਾ ਉੱਦਮ ਕੀਤਾ । ਟਾਹਣਾਂ ਨਾਲ ਲਮਕਦੀਆਂ ਰੋਟੀਆਂ ਦੀਆਂ ਗੰਢਾਂ ਨੂੰ ਖੋਲ੍ਹ ਕੇ ਰੋਟੀ ਖਾਂਦੇ ਮਜ਼ਦੂਰ ਵਿਖਾਈ ਦਿੱਤੇ । ਕੁਝ ਲੋਕ ਖਾਣਾ ਖਾ ਰਹੇ ਸਨ, ਕੁਝ ਪਗੜੀਆਂ ਸਰਹਾਣੇ ਰੱਖ ਕੇ ਲੰਮੇ ਪਏ ਹੋਏ ਸਨ ।

"ਉੱਠੋ ਉੱਠੋ! ਜੋਗੱਯਾ ਨੇ ਆਵਾਜ਼ ਦਿਤੀ। ਏਡੀ ਵਡੇਰੀ ਉਮਰ ਵਿਚ ਵੀ ਬਾਬੂ ਜੀ ਕੰਮ ਦਾ ਏਨਾ ਧਿਆਨ ਰਖਦੇ ਹਨ।" ਆਖ ਕੇ ਸਭ ਹੱਸ ਪਏ।

ਹੁਣ ਤਾਂ ਰੋਟੀ ਖਾਣ ਬੈਠੇ ਹਾਂ ਬਾਬੂ ਜੀ। ਕਿਸੇ ਨੇ ਮਿਨੰਤ ਕੀਤੀ। ਫਿਰ ਇਕ ਇਕ ਕਰਕੇ ਸਭ ਲੋਕ ਕੰਮ ਵਿਚ ਜੁਟ ਗਏ।

ਜੋਗੱਯਾ ਨੇ ਇਕ ਵਾਰ ਪਿੰਡ ਵਲ ਵੇਖਿਆ। ਦੁਪਹਿਰ ਵੇਲੇ ਉਹ ਵੀ ਉਸ ਜਾਮਣ ਦੇ ਰੁੱਖ ਹੇਠ ਬੈਠ ਕੇ ਰੋਟੀ ਖਾਇਆ ਕਰਦਾ ਸੀ। ਹੁਣ ਵੀ ਉਹਦੀ ਪੋਤੀ ਨਿੱਤ ਉਹਦੇ ਵਾਸਤੇ ਰੋਟੀ ਲੈ ਕੇ ਆਉਂਦੀ ਹੈ। ਰੋਟੀ ਵਾਲਾ ਛਿੱਕੂ ਸਿਰ ਉੱਤੇ ਰੱਖੀ ਆਉਂਦੀ ਪੋਤੀ ਨੂੰ ਉਹਨੇ ਵੇਖਿਆ। ਬੱਦਲਵਾਈ ਖੂਬ ਹੋ ਰਹੀ ਸੀ। ਖਬਰੇ ਮੀਂਹ ਆ ਹੀ ਜਾਵੇ। ਜੇ ਉਹ ਭਿੱਜ ਗਿਆ ਤਾਂ ਕੋਈ ਗਲ ਨਹੀਂ ਜੇ ਪੋਤੀ ਭਿਜ ਗਈ ਤਾਂ......! ਜੇ ਮੀਂਹ ਬਹੁਤ ਜ਼ੋਰ ਦਾ ਵੱਸਿਆ ਤਾਂ ਉਹਨੂੰ ਕਟਹਲ ਦੇ ਰੁੱਖ ਥੱਲੇ ਵਾਲੀ ਝੁੱਗੀ ਵਿਚ ਜਾਣਾ ਪਵੇਗਾ। ਇਹ ਝੁੱਗੀ ਕੋਈ ਅੱਜ ਦੀ ਨਹੀਂ। ਜਦੋਂ ਉਹਨੇ ਖੇਤ ਖਰੀਦਿਆ ਸੀ ਉਦੋਂ ਦੀ ਬਣਾਈ ਹੋਈ ਹੈ। ਉਦੋਂ ਤੋਂ ਇਹ ਮੀਂਹ-ਧੁੱਪ ਸਹਾਰਦੀ ਹੋਈ ਜਿਉਂ ਦੀ ਤਿਉਂ ਖੜੀ ਹੋਈ ਹੈ।

"ਬਾਬਾ ਰੋਟੀ ਖਾ ਲੈ" ਕਹਿ ਕੇ ਪੋਤੀ ਨੇ ਛਿੱਕੂ ਉਤਲਾ ਕਪੜਾ ਲਾਹ ਦਿੱਤਾ। ਇਕ ਪਾਸੇ ਗੋਂਗੂਰ ਦੀ ਚੱਟਣੀ ਦੂਜੇ ਪਾਸੇ ਅੰਬ ਦਾ ਲਾਲ ਆਚਾਰ ਜੀਭ ਨੂੰ ਲਲਚਾ ਰਿਹਾ ਹੈ। ਦੋਹਾਂ ਦੇ ਵਿਚਕਾਰ ਚਿੱਟੇ ਚਿੱਟੇ ਚੌਲਾਂ ਦਾ ਭਾਤ।

"ਬਾਬਾ ਤੂੰ ਰੋਟੀ ਖਾ ਲੈ ਤੇਰੇ ਖਾਂਦੇ ਖਾਂਦੇ ਮੈਂ ਖੇਤਾਂ ਵਿਚ ਹੋ ਆਉਨੀ ਆਂ।" ਆਖ ਕੇ ਪੋਤੀ ਦੁੜੰਗੇ ਮਾਰਦੀ ਚਲੀ ਗਈ। ਮਾਮਾ ਜੋਗੱਯਾ ਹੌਲੀ ਹੌਲੀ ਉੱਠਿਆ। ਕਪੜੇ ਝਾੜ ਕੇ ਪਗੜੀ ਸਿਰ ਉੱਤੇ ਬੰਨ੍ਹ ਲਈ ਤੇ ਲੱਠ ਮਾਰਦਾ ਥੱਲੇ, ਨਹਿਰ ਵਲ ਤੁਰ ਪਿਆ। ਨਹਿਰ ਵਿਚੋਂ ਚੂਲੀ ਭਰ ਕੇ ਕੁਰਲੀ ਕੀਤੀ। ਹੌਲੀ ਹੌਲੀ ਉੱਪਰ ਆ ਕੇ ਫੇਰ ਰੁੱਖ ਦੀ ਛਾਂਵੇਂ ਬੈਠ ਗਿਆ। ਡਾਂਗ ਕੋਲ ਰੱਖ ਕੇ ਰੋਟੀ ਵਾਲਾ ਛਿੱਕੂ ਸਾਹਮਣੇ ਖਿੱਚ ਲਿਆ। ਅੰਬ ਦੇ ਅਚਾਰ ਨੂੰ ਉਂਗਲੀ ਲਾ ਕੇ ਚੱਟ ਲਿਆ, ਜੀਭ ਨਾਲ ਚਟਖਾਰਾ ਮਾਰਨ ਦਾ ਜਤਨ ਕੀਤਾ। ਪਰ ਜੀਭ ਦੇ ਚਟਖਾਰੇ ਤੋਂ ਕੋਈ ਆਵਾਜ਼ ਨਹੀਂ ਆਈ। ਪਰ ਹਮੇਸ਼ਾਂ ਵਾਂਗ ਹੁਣ ਵੀ ਉਸ ਨੂੰ ਉਹੀ ਸੁਆਦ ਆਇਆ।

ਮਜ਼ਦੂਰ ਖੇਤ ਵਿਚੋਂ ਘਾਹ ਕੱਢ ਰਹੇ ਸਨ। ਮਾਮਾ ਜੋਗੱਯਾ ਦੀ ਪੋਤੀ ਕੁਝ ਦੇਰ ਵੱਟ ਉਤੇ ਬੈਠ ਕੇ ਸਭ ਕੁਝ ਵੇਖਦੀ ਰਹੀ। ਮਜ਼ਦੂਰਾਂ ਨੇ ਛੋਟੀ 'ਮੇਮ ਸਾਹਬਾਂ' ਕਹਿ ਕੇ ਉਹਨੂੰ ਛੇੜਨਾ ਸ਼ੁਰੂ ਕੀਤਾ। ਲਹਿੰਗਾ ਪੈਰਾਂ ਥੱਲੇ ਆ ਰਿਹਾ ਸੀ। ਉਹੰਦੀ ਕੰਨੀ ਫੜ ਕੇ ਵੱਟੋ ਵੱਟ ਉਹ ਬਾਬੇ ਵਲ ਨੱਠ ਪਈ। ਉਹਦੇ ਬਾਪੂ ਨੇ ਉਹਨੂੰ ਵੇਖ ਕੇ ਕਿਹਾ :—

"ਜ਼ਰੀ ਦਾ ਲਹਿੰਗਾ ਪਾ ਕੇ ਖੇਤ ਕਿਉਂ ਆਈ ਐਂ — ਏਥੇ ਚਿੱਕੜ ਹੁੰਦੈ ਨਾ?

"ਨਹੀਂ ਬੱਪਾ ਬਾਬੇ ਨੇ ਮੈਨੂੰ ਇਹ ਲਹਿੰਗਾ ਪਾ ਕੇ ਆਉਣ ਲਈ ਕਿਹਾ ਸੀ...ਉਹ ਮੈਨੂੰ ਏਸ ਲਹਿੰਗੇ ਵਿਚ ਵੇਖਣ ਚਾਹੁੰਦੇ ਸੀ।" ਕੁੜੀ ਨੇ ਜਵਾਬ ਦਿਤਾ।

'ਹੱਛਾ ਬਾਬੇ ਨੇ ਵੇਖਿਆ ਫੇਰ?

"ਨਹੀਂ ਭੁੱਲ ਗਏ।"

'ਬਾਬੇ ਨੇ ਰੋਟੀ ਖਾ ਲਈ ਪੁੱਤਰ?

"ਰੋਟੀ ਦੇ ਆਈ ਆਂ।"

"ਕਿਥੇ ਹੈ ਬਾਬਾ?

ਉਹ ਜਾਮਣ ਦੇ ਰੁੱਖ ਥੱਲੇ।"

ਦੋਵੇਂ ਜਾਮਨ ਦੇ ਰੁੱਖ ਵੱਲ ਗਏ। ਆਕਾਸ਼ ਵਿਚ ਬੱਦਲ ਛਾਏ ਹੋਏ ਸਨ। ਸੱਠਾਂ ਨੂੰ ਲੰਘ ਕੇ ਵੀ ਪਿਤਾ ਜੀ ਦਾ ਖੇਤਾਂ ਦੀ ਨਿਗਰਾਨੀ ਕਰਨ ਆਉਣਾ ਨਰਸੱਯਾ ਨੂੰ ਚੰਗਾ ਨਹੀਂ ਲਗਦਾ ਸੀ। ਖੇਤ ਵਿਚ ਰੋਟੀ ਮੰਗਵਾ ਕੇ ਖਾਣੀ ਤਾਂ ਉਕਾ ਹੀ ਪਸੰਦ ਨਹੀਂ ਸੀ। ਉਹ ਪੰਚਾਇਤ ਬੋਰਡ ਦਾ ਪਰਧਾਨ ਸੀ। ਉਹ ਪਿੰਡ ਵਿਚ ਆਪਣੇ ਰੁਤਬੇ ਅਨੁਸਾਰ ਰਹਿਣਾ ਚਾਹੁੰਦਾ ਸੀ। ਪਰ ਕੀ ਫਾਇਦਾ? ਪਿਤਾ ਜੀ ਉਹਦੀ ਗੱਲ ਨਹੀਂ ਮੰਨਦੇ। ਕਹਿੰਦੇ ਸਨ—"ਖੇਤ ਵਿਚ ਖਾਣਾ ਖਾਣ ਨਾਲ ਇੱਜ਼ਤ ਘਟ ਜਾਂਦੀ ਹੈ?"

ਕਿਤੇ ਕੋਈ ਬੱਦਲ ਗੱਜ ਪਿਆ ਬਿਜਲੀ ਵੀ ਚਮਕੀ। ਫੇਰ ਕਿਣ-ਮਿਣ ਕਿਣ-ਮਿਣ ਕਣੀਆਂ ਵੀ ਡਿੱਗਣ ਲੱਗੀਆਂ। ਕੁੜੀ ਜੀਭ ਬਾਹਰ ਕੱਢ ਕੇ ਕਣੀਆਂ ਦਾ ਸੁਆਦ ਲੈਂਦੀ ਹੋਈ ਅਗੇ ਅਗੇ ਜਾ ਰਹੀ ਸੀ। ਨਰਸੱਯਾ ਛੇਤੀ ਛੇਤੀ ਜਾਮਣ ਦੇ ਰੁਖ ਵਲ ਤੁਰ ਪਿਆ। ਪਿਤਾ ਜੀ ਰੁਖ ਦੇ ਸਹਾਰੇ ਬੈਠੇ ਹੋਏ ਸਨ।

ਡਾਂਗ ਤੇ ਪਗੜੀ ਕੱਛ ਵਿਚ ਰੱਖੀ ਹੋਈ ਸੀ। ਪਤਾ ਨਹੀਂ ਅੱਖਾਂ ਬੰਦ ਕਰਕੇ ਪਿਤਾ ਜੀ ਕੀ ਸੋਚ ਰਹੇ ਸਨ। ਵਿਚਾਰ ਹੋਣ ਜਾਂ ਨਾ ਹੋਣ ਸੋਚਣਾ ਤਾਂ ਪੈਂਦਾ ਹੀ ਹੈ। ਮੁਠੀ ਮੀਟ ਕੇ ਕੋਈ ਚੀਜ਼ ਸੁੰਘ ਰਹੇ ਸਨ। ਮੁਠੀ ਵਿਚ ਕੀ ਹੈ? ਫੁੱਲ ਹੈ? ਨਹੀਂ ਤਮਾਕੂ? ਨਹੀਂ। ਮਿੱਟੀ...ਖਾਲੀ ਮਿਟੀ। ਜਾਮਨ ਦੇ ਰੁੱਖ ਹੇਠ ਦੀ ਗਿੱਲੀ ਮਿੱਟੀ।

"ਬੱਪਾ! ਬੱਪਾ। ਪੁਤਰ ਨੇ ਬੁਲਾਇਆ, ਦੁਬਾਰਾ ਬੁਲਾਇਆ।

"ਪੁੱਤਰ।" ਪਿਤਾ ਦੀ ਆਵਾਜ਼ ਕਮਜ਼ੋਰ ਸੀ। ਮੁੱਠੀ ਢਿਲੀ ਹੋ ਗਈ ਅਤੇ ਹੱਥ ਥਲੇ ਖਿਸਕ ਗਿਆ। ਮਿੱਟੀ ਜ਼ਮੀਨ ਉਤੇ ਡਿੱਗ ਪਈ। ਮਿਟੀ ਵਿਚ ਮਿਟੀ ਸਮਾ ਗਈ।

"ਬੱਪਾ। ਬੱਪਾ।"

ਬੱਪਾ ਨੇ ਫੇਰ ਉਤਰ ਨਹੀਂ ਦਿਤਾ। ●

ਕਹਾਣੀ :

# ਭਰੋਸੇ ਯੋਗ

—ਰਾਜ ਸ਼ਰਮਾ

ਰਾਜ ਸ਼ਰਮਾ ਤਿੰਨ ਕਹਾਣੀ ਸੰਗ੍ਰਿਹਾਂ ਦਾ ਜਨਮ ਦਾਤਾ ਹੈ। ਮਨੁੱਖੀ ਮਨ ਦੀਆਂ ਅੰਤਰੀਵ ਭਾਵਨਾਵਾਂ ਨੂੰ ਜਿਸ ਢੰਗ ਨਾਲ ਇਸ ਕਹਾਣੀ ਵਿਚ ਚਿਤ੍ਰਿਤ ਕੀਤਾ ਹੈ ਉਹ ਉਸ ਦੇ ਪ੍ਰੌਢ ਹੋਣ ਦੀ ਨਿਸ਼ਾਨੀ ਹੈ। ਰਾਜ ਸ਼ਰਮਾ ਦੀ ਕਲਮ ਵੀ ਕਾਫੀ 'ਭਰੋਸੇ ਯੋਗ ਹੈ। —ਸੰਪਾਦਕ

ਆਰਥਕ ਸੰਕਟ, ਘੱਟ ਤਨਖਾਹ, ਵਧੇ ਹੋਏ ਖਰਚੇ, ਕਾਲਜ ਵਿਚ ਪੜ੍ਹਦੇ ਬੱਚੇ, ਪਰੇਸ਼ਾਨੀਆਂ ਦੇ ਘੇਰੇ ਵਿਚ ਜਿਵੇਂ ਅਜ ਤੋਂ ਬਹੁਤ ਵਰ੍ਹੇ ਪਹਿਲਾਂ ਸਾਂ, ਮੈਂ ਅਜ ਵੀ ਉਸੇ ਤਰ੍ਹਾਂ ਆਪਣੀ ਨੌਕਰੀ ਤੋਂ ਅੱਡ ਟਿਊਸ਼ਨਾਂ ਪੜ੍ਹਾਉਣ ਵਾਸਤੇ ਮਜਬੂਰ ਹਾਂ। ਗਰੀਬ ਦੀ ਜ਼ਿੰਦਗੀ ਤਾਂ ਸਾਰੀ ਉਮਰ ਹੀ ਲੋਕਾਂ ਦੇ ਥਪੜਾਂ ਦਾ ਸ਼ਿਕਾਰ ਰਹਿੰਦੀ ਹੈ। ਤੇ ਜਦ ਤਾਰਿਆਂ ਦੀ ਚਾਲ ਵੀ ਸਾਥ ਨਾ ਦੇਵੇ ਤਾਂ ਇਸੇ ਤਰ੍ਹਾਂ ਹੁੰਦਾ ਹੈ ਕਿ ਆਦਮੀ ਆਪਣੇ ਆਖਰੀ ਸਾਹਾਂ ਤਕ ਵੀ ਮੁਸੀਬਤਾਂ ਵਿਚ ਫਸਿਆ ਰਹਿੰਦਾ ਹੈ। ਜੀਵਨ ਭੰਵਰ ਵਿਚ ਹਥ ਪੈਰ ਮਾਰਦਾ ਰਹਿੰਦਾ ਹੈ।

ਹਾਂ ਇਹੋ ਕਾਰਨ ਸੀ ਕਿ ਮੈਂ ਉਸ ਸਕੂਲੇ ਗਿਆ ਸਾਂ ਜਿਥੇ ਮੈਨੂੰ ਪਤਾ ਲਗਿਆ ਸੀ ਕ੍ਰਿ ਪੜ੍ਹਾਈ ਵਿਚ ਕਮਜ਼ੋਰ ਕੁੜੀਆਂ ਦੇ ਇਕ ਗਰੁਪ ਵਾਸਤੇ ਟਿਊਟਰ ਦੀ ਲੋੜ ਸੀ। ਤੇ ਤਦੋ ਤੈਨੂੰ ਇਕ ਵਡੇ ਮੇਜ਼ ਦੇ ਦੂਜੇ ਬੰਨੇ ਬੈਠੇ ਤਕਿਆ ਸੀ। ਤੂੰ ਬੜੀ ਸ਼ਾਨ ਨਾਲ ਬੈਠੀ ਸੈਂ। ਤੇਰਿਆਂ ਵਾਲਾਂ ਦੀਆਂ ਦੋ ਸਫੇਦ ਲਿਟਾਂ ਇਕ ਖੂਬਸੂਰਤ ਤਰੀਕੇ ਨਾਲ ਤੇਰੀ ਮਾਂਗ ਦੇ ਦੋਵੇਂ ਬੰਨੇ ਮਥੇ ਦੇ ਆਲੇ ਦੁਆਲੇ ਇਕ ਚਕ੍ਰ ਜਿਹਾ ਬਣਾਉਂਦੀਆਂ ਪਿਛਾਂਹ ਵਲ ਤੁਰ ਗਈਆਂ ਸਨ। ਇੰਜ ਲਗਦਾ ਸੀ ਜਿਵੇਂ ਤੂੰ ਚਿਟੀ ਕਿਨਾਰੀ ਵਾਲੀ ਚੁੰਨੀ ਸਿਰ ਤੇ ਲੈ ਰਖੀ ਹੋਵੇ। ਪਰ ਇੰਜ ਹੈ ਨਹੀਂ ਸੀ। ਤੇਰੀ ਮਾਂਗ ਵਿਚ ਬਹੁਤ ਸਾਰੀ ਸੰਧੂਰ, ਤੇਰੀਆਂ ਅਖਾਂ ਤੇ ਮੋਟੀਆ ਸਾਰੀਆਂ ਐਨਕਾਂ, ਭਰਿਆ, ਭਰਿਆ ਗੋਲ ਚਿਹਰਾ, ਮੱਥੇ ਤੇ ਮੋਟੀ ਸਾਰੀ ਬਿੰਦੀ। ਮੈਂ ਇਕੋ ਵਾਰੀ ਸਭ ਕੁਝ ਵੇਖ ਲਿਆ ਸੀ। ਤੂੰ ਉਸ ਵੇਲੇ ਮੈਨੂੰ ਇਕ ਕੁਰਸੀ ਤੇ ਬੈਠਨ ਦਾ ਇਸ਼ਾਰਾ ਕਰਦੇ ਇਕ ਰਜਿਸਟਰ ਤੇ ਹਸਤਾਖਸ਼ਰ ਕਰ ਇਕ ਲੇਡੀ ਟੀਚਰ ਨੂੰ ਦੇ ਚੁਕੀ ਸੈਂ। ਤਦ ਆਪਣੇ ਚਿਹਰੇ ਨੂੰ ਥੋੜਾ ਜਿਹਾ ਉਪਰ ਚੁਕਦਿਆਂ, ਐਨਕਾਂ ਨੂੰ ਲਾਹ ਕੇ ਨਿੱਕੇ ਜਿਹੇ ਰੇਸ਼ਮੀ ਰੁਮਾਲ ਜਿਸ ਦੇ ਸਾਰੇ ਕੰਢੇ ਸਫੇਦ ਡੋਰੀਏ ਨਾਲ ਕਢੇ ਹੋਏ ਸਨ, ਨਾਲ ਤੂੰ ਐਨਕ ਦੇ ਸ਼ੀਸ਼ਿਆਂ ਨੂੰ ਸਾਫ ਕਰਦੀ ਨੇ ਮੈਨੂੰ ਆਖਿਆ ਸੀ, "ਤਾਂ, ਤੁਸੀਂ ਕੁੜੀਆਂ ਦੇ ਗਰੁਪ ਵਾਸਤੇ ਆਏ ਹੋ?"

ਮੈਨੂੰ ਇੰਜ ਲਗਿਆ ਸੀ ਜਿਵੇਂ ਮੈਂ ਇਹ ਆਵਾਜ਼ ਜਾਂ ਇਸ ਦੇ ਨਾਲ ਦੀ ਮਿਲਦੀ ਜੁਲਦੀ ਆਵਾਜ਼ ਪਹਿਲਾਂ ਵੀ ਕਦੇ ਸੁਣੀ ਸੀ। ਮੈਂ ਤੇਰੇ ਵਲ ਘੂਰ ਕੇ ਭਾਂ ਨਹੀਂ ਪਰ ਪੂਰੀ ਨੀਝ ਨਾਲ ਜ਼ਰੂਰ ਤਕਦਿਆਂ ਆਖਿਆ ਸੀ "ਜੀ"।

ਤੂੰ ਵੀ ਸ਼ਾਇਦ ਮੇਰਾ ਪੂਰਾ ਅਨੁਮਾਨ ਲਾਉਣ ਵਜੋਂ ਐਨਕਾਂ ਫਿਰ ਅਖਾਂ ਤੇ ਜਮ ਲਈਆਂ ਸਨ ਤੇ ਫਿਰ ਤੂੰ ਆਪਣੇ ਹੱਥ ਵਿਚ ਫੜੀ ਮੇਰੇ ਨਾਂ ਦੀ ਚਿੱਟ ਵਲ ਤਕਦਿਆਂ ਆਖਿਆ ਸੀ, ਚੰਗਾ ਫਿਰ ਮਿਸਟਰ ਜਨਾਰਧਨ, ਤੁਸੀਂ ਕੱਲ ਆਉਣ ਦੀ ਖੇਚਲ ਕਰਨੀ। ਫਿਰ ਵੇਖਾਂਗੀ।

ਤੇ ਮੈਂ ਤੇਰਾ ਸ਼ੁਕਰੀਆ ਕਰਦਿਆਂ, ਕੁਰਸੀ ਤੋਂ ਉਠ-ਦਿਆਂ ਇਹ ਸੋਚੇ ਬਿਨਾਂ ਨਹੀਂ ਸਾਂ ਰਹਿ ਸਕਿਆ ਕ੍ਰਿ ਮੈਂ ਤੈਨੂੰ ਪਹਿਲਾਂ ਵੀ ਕਿਤੇ ਤੱਕਿਆ ਸੀ।

ਤੇ ਹਾਂ ਸ਼ਾਇਦ ਤੈਨੂੰ ਪਤਾ ਹੀ ਏ ਕ੍ਰਿ ਮਨੁਖੀ ਅੱਖਾਂ ਇਕ ਫੋਟੋ ਕੈਮਰੇ ਦੇ ਲੈਨਜ਼ ਵਾਂਗੂੰ ਹੁੰਦੀਆਂ ਹਨ। ਜਿਹੜੀ ਸ਼ਕਲ, ਚੀਜ਼ ਜਾਂ ਘਟਨਾ ਇਸ ਲੈਨਜ਼ ਦੇ ਸਾਹਮਣੇ ਆ

ਜਾਂਦੀ ਹੈ, ਉਸ ਦੀ ਫੋਟੋ ਦਿਮਾਗ ਦੇ ਡਾਰਕ ਰੂਮ ਵਿਚ ਨੈਗੇਟਿਵ ਦੇ ਰੂਪ ਵਿਚ ਸੁਰਖਸ਼ਿਤ ਹੋ ਜਾਂਦੀ ਹੈ। ਤਦ ਜਦ ਤੱਕ ਜ਼ਿੰਦਗੀ ਦਾ ਸਾਹ ਆਉਂਦਾ ਜਾਂਦਾ ਰਹਿੰਦਾ ਹੈ, ਉਸ ਡਾਰਕ ਰੂਮ ਵਿਚੋਂ ਲੋੜ ਅਨੁਸਾਰ, ਦਿਮਾਗ ਢੁਕਵਾਂ ਨੈਗੇ-ਟਿਵ ਬਾਹਰ ਕਢਕੇ ਸਾਹਮਣੇ ਖਲੋਤਾ ਆਦਮੀ ਜਾਂ ਥਾਂ ਨਾਲ ਤੁਲਨਾ ਕਰਦਾ ਹੈ ਤੇ ਇੰਜ ਯਾਦ ਦੀ ਕ੍ਰਿਪਾ ਨਾਲ ਆਦਮੀ ਬਹੁਤੀ-ਵਾਰੀ ਘੰਟਿਆਂ, ਦਿਨਾਂ ਜਾਂ ਵਰ੍ਹਿਆਂ ਮਗਰੋਂ ਵੀ ਉਨ੍ਹਾਂ ਲੋਕਾਂ ਨੂੰ ਪਹਿਚਾਣ ਲੈਂਦਾ ਹੈ ਜਿੰਨਾ ਨੂੰ ਉਸ ਨੇ ਕਦੇ ਤੱਕਿਆ ਸੀ।

ਤੇ ਹਾਂ ਮੈਂ ਦਿਮਾਗ ਤੇ ਜ਼ੋਰ ਪਾਇਆ ਸੀ, ਘਰ ਵਲ ਆਉਂਦੇ, ਸਾਈਕਲ ਚਲਾਉਂਦੇ, ਸੋਚਦਾ ਰਿਹਾ।

ਮੈਂ ਆਪਣੀ ਜ਼ਿੰਦਗੀ ਵਿਚ ਬਹੁਤ ਸਾਰੀਆਂ ਕੁੜੀਆਂ ਨੂੰ ਪੜ੍ਹਾਇਆ ਏ। ਟਿਊਸ਼ਨਾ, ਉਨ੍ਹਾਂ ਦੇ ਘਰ ਜਾਕੇ ਜਾਂ ਸਕੂਲਾਂ ਵਿਚ ਗਰੁਪ ਦੀ ਸੂਰਤ ਵਿਚ।

ਮੈਂ ਸੋਚਦਾ ਹਾਂ।

ਤੂੰ ਕਾਮਨੀ ਤਾਂ ਨਹੀਂ।

ਨਹੀਂ, ਉਹ ਤਾਂ ਪਤਲੇ ਸਰੀਰ ਦੀ ਛੋਟੇ ਕਦ ਦੀ ਕੁੜੀ ਸੀ।

ਸੋਹਣੀ!

ਨਹੀਂ, ਉਹ ਵੀ ਨਹੀਂ ਹੋ ਸਕਦੀ। ਉਸ ਦੀਆਂ ਅੱਖਾਂ ਤਾਂ ਨਿੱਕੀਆਂ ਨਿੱਕੀਆਂ ਸਨ. ਤੇ ਉਸ ਦਾ ਕੱਦ ਵੀ ਤਾਂ ਨਿਕਾ ਜਿੰਨਾ ਸੀ।

ਭਾਵੇਂ ਤੂੰ ਸੋਚ ਦੇ ਦੂਜੇ ਬੰਨੇ ਸੈਂ ਪਰ ਫਿਰ ਵੀ ਮੈਂ ਅੰਦਾਜ਼ਾ ਲਾ ਲਿਆ ਸੀ ਕਿ ਤੂੰ ਇਕ ਸਡੌਲ ਸ਼ਰੀਰ ਦੀ ਤੀਵੀਂ ਏਂ ਭਾਵੇਂ ਇਸ ਵੇਲੇ ਤੇਰਾ ਸ਼ਰੀਰ ਮੋਟਾਪੇ ਵਲ ਜਾ ਰਿਹਾ ਹੈ। ਪਰ ਮੈਂ ਤੇ ਤੇਰੇ ਬਚਪਨੇ ਬਾਰੇ ਸੋਚ ਰਿਹਾ ਸਾਂ।

ਇਸੇ ਸੋਚ ਦੀ ਖਿਚੋਤਾਣੀ ਵਿਚ ਮੈਂ ਦਫਤਰ ਆ ਗਿਆ ਸਾਂ ਫਾਈਲਾਂ ਆਉਂਦੀਆਂ ਰਹੀਆਂ। ਕੰਮ ਹੁੰਦਾ ਰਿਹਾ।

ਪਰ ਮੈਂ ਤੇ ਹਮੇਸ਼ਾਂ ਟਿਊਸ਼ਨਾਂ ਦੇ ਚੱਕਰ ਵਿਚ ਰਹਿੰਦਾ ਆਇਆ ਹਾਂ। ਤਨਖਾਹ ਨਾਲ ਤੇ ਢਿਡ ਨਹੀਂ ਭਰਦਾ।

ਤੇਰੀ ਸ਼ਕਲ ਮੇਰੇ ਦਿਮਾਗ ਵਿਚ ਘੁੰਮਦੀ ਰਹੀ।

ਮੈਂ ਤੇਰੇ ਬਚਪਣੇ ਬਾਰੇ ਸੋਚਦਾ ਰਿਹਾ।

ਤੇ ਫੇਰ ਮੈਂ ਆਪਣੇ ਘਰ ਪੁਜ ਗਿਆ।

"ਤੁਸੀਂ ਅਜ ਸਕੂਲੇ ਗਏ ਸੀ ?" ਮੇਰੀ ਪਤਨੀ ਨੇ ਪੁਛਿਆ ਸੀ।

"ਹਾਂ", ਮੈਂ ਜਵਾਬ ਦੇ ਦਿਤਾ ਸੀ।

ਸ਼ਾਮ ਨੂੰ ਬਾਜ਼ਾਰ ਵੀ ਗਿਆ। ਪਰ ਮੇਰਾ ਦਿਮਾਗ ਤੇਰੇ ਬਾਰੇ ਹੀ ਸੋਚਦਾ ਰਿਹਾ। ਸ਼ਾਇਦ ਇਸ ਵਾਸਤੇ ਵੀ ਕਿ ਜੇ ਮੈਨੂੰ ਕੁੜੀਆਂ ਦਾ ਇਹ ਗਰੁਪ ਮਿਲ ਜਾਵੇ ਤਾਂ ਘਟੋ ਘਟ ਦੋ ਸੌ ਰੁਪਏ ਵਧੇਰੇ ਦੀ ਜਾਇਜ਼ ਆਮਦਨ ਹੋ ਸਕਦੀ ਸੀ।

ਮੈਂ ਘਰ ਪਰਤ ਆਇਆ। ਰੋਟੀ ਖਾਧੀ ਤੇ ਆਪਣੀ ਆਦਤ ਅਨੁਸਾਰ ਕੁਝ ਪੜ੍ਹਨ ਬੈਠ ਗਿਆ। ਚਾਨਚਕ ਮੈਨੂੰ ਆਪਣੀਆਂ ਡਾਇਰੀਆਂ ਦਾ ਖਿਆਲ ਆਇਆ। ਅੰਦਾਜ਼ੇ ਨਾਲ ਮੈਂ ਛੱਬੀ ਵਰ੍ਹੇ ਪਹਿਲਾਂ ਦੀ ਡਾਇਰੀ ਚੁੱਕ ਲਈ। ਮੈਂ ਸ਼ੁਰੂ ਤੋਂ ਹੀ ਡਾਇਰੀ ਲਿਖਦਾ ਹਾਂ। ਸ਼ਾਇਦ ਇਸ ਗੱਲ ਦਾ ਤੈਨੂੰ ਪਤਾ ਨਾਹੀ।

ਪਤਾ ਨਹੀਂ ਕਿਉਂ ਮੈਨੂੰ ਵਿਸ਼ਵਾਸ ਸੀ ਕਿ ਮੈਂ ਤੈਨੂੰ ਚੰਗੀ ਤਰ੍ਹਾਂ ਜਾਣਦਾ ਹਾਂ।

ਮੈਂ ਡਾਇਰੀ ਦੇ ਉਹ ਵਰਕੇ ਤੱਕਦਾ ਰਿਹਾ ਜਿਥੇ ਨਵੀਆਂ ਟਿਊਸ਼ਨਾਂ ਬਾਰੇ ਮੇਰੇ ਪ੍ਰਭਾਵ ਅੰਕਤ ਸਨ।

ਚਾਣਚਕ ਪੰਝੀ ਵਰ੍ਹੇ ਪਹਿਲਾਂ ਦੀ ਡਾਇਰੀ ਦੇ ਕੁਝ ਵਰਕੇ ਮੇਰੀਆਂ ਨਜ਼ਰਾਂ ਅਗੇ ਆ ਗਏ ਇਤਫਾਕ ਨਾਲ। ਇਤਫਾਕ ਨਾਲ ਹੀ ਤਾਂ ਜੀਵਨ ਦੀਆਂ ਬਹੁਤ ਸਾਰੀਆਂ ਉਲਝਣਾਂ ਦਾ ਹੱਲ ਹੁੰਦਾ ਹੈ ਉਂਜ ਤੇ ਆਦਮੀ ਦੀ ਜ਼ਿੰਦਗੀ ਵੀ ਤਾਂ ਇਕ ਇਤਫਾਕ ਤੋਂ ਵਧ ਕੁਝ ਵੀ ਨਹੀਂ।

ਪਹਿਲੀ ਨਵੰਬਰ 195। ਦੇ ਵਰਕੇ ਨੂੰ ਮੈਂ ਪੜ੍ਹਣ ਲਗਾ ਹਾਂ "ਅੱਜ ਇਕ ਨਵੀਂ ਟਿਊਸ਼ਨ ਮਿਲੀ ਹੈ। ਕੁੜੀ ਪਤਲੀ ਜਿਹੀ ਇਕ ਅਫ਼ਸਰ ਦੀ ਧੀ ਹੈ। ਦਸਵੀਂ ਦੇ ਇਮਤਿਹਾਨ ਦੀ ਤਿਆਰੀ ਕਰਦੀ ਪਈ ਹੈ। ਉਸ ਦੇ ਚਿਹਰੇ ਤੇ ਠੋਡੀ ਦੇ ਇਕ ਬੰਨੇ ਨਿੱਕਾ ਜਿਨਾ ਤਿਲ ਹੈ। ਉਸ ਦਾ ਨਾਂ ਰਮਾਂ ਦਸਿਆ ਗਿਆ ਹੈ। ਬਹੁਤ ਸ਼ਰਮੀਲੀ ਕੁੜੀ ਲਗਦੀ ਹੈ। ਗਲਾਂ ਕਰਦੇ ਝਿਜਕਦੀ ਹੈ।"

ਉਸੇ ਵੇਲੇ ਮੈਨੂੰ ਤੇਰੇ ਚਿਹਰੇ ਤੇ ਠੋਡੀ ਦੇ ਨੇੜੇ ਦਾ ਤਿਲ ਯਾਦ ਆ ਜਾਂਦਾ ਹੈ ਤੇ ਮੈਂ ਸੋਚਨ ਲਗਦਾ ਹਾਂ ਤੂੰ ਰਮਾ ਤੇ ਨਹੀਂ।

ਰਮਾ !

ਹਾਂ ਤੂੰ ਉਹੋ ਹੀ ਤੇ ਹੈਂ ।

ਮੈਂ ਸੋਚਨ ਲਗ ਜਾਂਦਾ ਹਾਂ । ਮੈਂ ਡਾਇਰੀ ਬੰਦ ਕਰ ਦੇਂਦਾ ਹਾਂ । ਮੈਂ ਜਾਣਦਾ ਹਾਂ ਅਗਲੇ ਵਰਕਿਆਂ ਤੇ ਕੀ ਲਿਖਿਆ ਹੋਇਆ ਹੈ । ਤੇਰੇ ਬਾਰੇ ਹੀ, ਪਰ ਮੈਨੂੰ ਤਾਂ ਸਭ ਕੁਝ ਯਾਦ ਹੈ । ਪੰਜੀ ਵਰ੍ਹੇ ਪਹਿਲਾਂ ਦੀਆਂ ਸਾਰੀਆਂ ਗੱਲਾਂ, ਭਲਾ ਕੋਈ ਅਜਿਹੀ ਗਲਾਂ ਵੀ ਭੁਲ ਸਕਦਾ ਹੈ।

ਮੈਨੂੰ ਯਾਦ ਏ । ਮੈਂ ਤੈਨੂੰ ਪੜ੍ਹਾਉਂਦਾ ਰਿਹਾ ਹਾਂ । ਮੈਨੂੰ ਯਾਦ ਏ ਕਿ ਤੇਰੀ ਇਕ ਨਿੱਕੀ ਜਿਹੀ ਭੈਣ ਸੀ, ਪਿਤਾ ਸੀ, ਮਾਤਾ ਸੀ ਤੇ ਬਸ । ਇਕ ਨਿਕਾ ਜਿਨਾ ਪਰਵਾਰ ਸੀ ਤੁਹਾਡਾ । ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਉਸੇ ਵਰ੍ਹੇ ਸ਼ਿਮਲੇ ਬਹੁਤ ਬਰਫ਼ ਡਿੱਗੀ ਸੀ । ਬਰਫ ਦੇ ਨਿਕੇ ਨਿਕੇ ਪਿੰਜੀ ਹੋਈ ਰੂੰ ਵਰਗੇ ਫੰਬੇ ਮੇਰੇ ਪੁਰਾਣੇ ਕੋਟ ਤੇ ਡਿਗੇ ਹੁੰਦੇ ਤੇ ਮੈਂ ਤੇਰੇ ਘਰ ਵੜਦਿਆਂ ਉਨ੍ਹਾਂ ਨੂੰ ਸਾਫ ਕਰਿਆ ਕਰਦਾ ਸੀ ਤੂੰ ਮੈਨੂੰ ਤਕਿਆ ਕਰਦੀ ਸੀ ।

ਮੈਂ ਡਾਇਰੀ ਚੁਕ ਕੇ ਰਖ ਦਿਤੀ ਹੈ । ਇਕ ਕਿਤਾਬ ਚੁਕ ਲਈ ਹੈ । ਪੜ੍ਹਨਾ ਚਾਹੁੰਦਾ ਹਾਂ । ਰਾਤ ਦੇ ਸਾਢੇ ਨੌ ਵਜ ਚੁਕੇ ਹਨ । ਮੇਰੀ ਪਤਨੀ ਸੌਣੇ ਵਾਸਤੇ ਆਖ ਰਹੀ ਹੈ । ਮੈਂ ਹਾਲਾਂ ਪੜ੍ਹਾਂਗਾਂ ਤੂੰ ਸੌਂ ਜਾਂ । ਮੈਂ ਉਸ ਨੂੰ ਆਖ ਰਿਹਾ ਹਾਂ । ਉਹ ਮੇਰੇ ਵਲ ਅਜੀਬ ਜਿਹੀ ਤਕਣੀ ਨਾਲ ਤੱਕ ਰਹੀ ਹੈ । ਚਾਣਚਕ ਨਾਲ ਦੇ ਕਮਰੇ ਤੋਂ ਬਚੇ ਦੇ ਰੋਣ ਦੀ ਆਵਾਜ਼ ਆਉਂਦੀ ਹੈ । ਉਹ ਦੂਜੇ ਕਮਰੇ ਵਿਚ ਤੁਰ ਜਾਂਦੀ ਹੈ ।

ਮੈਨੂੰ ਯਾਦ ਆਉਂਦੀ ਪਈ ਹੈ । ਇਕ ਵਾਰ ਤੂੰ ਪੜ੍ਹਦਿਆਂ ਪੜ੍ਹਦਿਆਂ ਰੋਣ ਲਗ ਗਈ ਸੈਂ । ਸਿਸਕੀਆਂ ਦੀ ਆਵਾਜ਼ ਨੂੰ ਦਬਾਉਣ ਵਾਸਤੇ ਤੂੰ ਰੁਮਾਲ ਨਾਲ ਮੂੰਹ ਢੱਕ ਲਿਆ ਸੀ । ਮੈਂ ਤੈਨੂੰ ਪੜ੍ਹਾ ਨਾ ਸਕਿਆ । ਮੇਰੇ ਬਾਰ ਬਾਰ ਪੁਛਣ ਤੇ ਵੀ ਤੂੰ ਆਪਣੇ ਰੋਣ ਦਾ ਕਾਰਨ ਨਹੀਂ ਸੀ ਦਸਿਆ ।

ਦੂਜੇ ਦਿਨ ਵੀ ਤੂੰ ਮੈਨੂੰ ਕਾਰਨ ਨਹੀਂ ਸੀ ਦੱਸਿਆ ।

ਫਿਰ ਇਕ ਐਤਵਾਰ ਨੂੰ ਤੇਰੇ ਪਿਤਾ ਦੇ ਕਹਿਣ ਤੇ ਤੈਨੂੰ ਬਹੁਤਾ ਚਿਰ ਪੜ੍ਹਾਉਣ ਵਾਸਤੇ ਦਸ ਵਜੇ ਹੀ, ਤੇਰੇ ਘਰ ਜਾ ਪੁਜਾ ਸਾਂ । ਪੜ੍ਹਾਉਂਦਿਆਂ ਪੜ੍ਹਾਉਂਦਿਆਂ ਇਕ ਵੱਜ ਗਿਆ ਸੀ । ਪਤਾ ਨਹੀਂ ਤੂੰ ਨਾਸ਼ਤਾ ਵੀ ਨਹੀਂ ਸੀ ਕੀਤਾ ਹੋਇਆ । ਸ਼ਾਇਦ ਤੂੰ ਦੇਰ ਨਾਲ ਸੌਂ ਕੇ ਉਠੀ ਸੈਂ । ਤੇਰੀ ਮਾਤਾ ਦਸਦੀ ਸੀ । ਉਹ ਤੈਨੂੰ ਰੋਟੀ ਖਾਣ ਵਾਸਤੇ ਉਠਾ ਕੇ ਲੈ ਗਈ । । ਤੂੰ ਹਾਲੇ ਹੋਰ ਪੜ੍ਹਨਾ ਚਾਹੁੰਦੀ ਸੈਂ ।

ਤੂੰ ਮੇਰੇ ਵਾਸਤੇ ਵੀ ਪ੍ਰਾਉਂਠੇ, ਦਹੀਂ ਤੇ ਚਾਹ ਘਲਵਾਈ ਸੀ । ਕੀ ਤੈਨੂੰ ਯਾਦ ਏ ?

ਤੈਨੂੰ ਪੜ੍ਹਾਉਂਦੇ ਡੇਢ ਮਹੀਨਾ ਹੋ ਗਿਆ ਸੀ । ਇਮਤਿਹਾਨ ਨੇੜੇ ਆ ਗਏ ਸਨ । ਤੇਰੀ ਬੇਚੈਨੀ ਵਧਦੀ ਜਾ ਰਹੀ ਸੀ ।

ਤੇਰੇ ਪਿਤਾ ਜੀ ਚਾਹੁੰਦੇ ਸਨ ਕਿ ਮੈਂ ਤੈਨੂੰ ਬਹੁਤਾ ਸਮਾਂ ਦੇਵਾਂ । ਸ਼ਾਮ ਨੂੰ ਦਫਤਰੋਂ ਬਾਦ ਮੈਂ ਸਿਧਾ ਤੁਹਾਡੇ ਘਰ ਆ ਜਾਇਆ ਕਰਦਾ ਸੀ । ਮੇਰੀ ਪਤਨੀ ਤੇ ਸਰਦੀਆਂ ਕਟਨ ਮੈਦਾਨਾਂ ਵਿਚ ਗਈ ਹੋਈ ਸੀ ਨਾ ।

ਫਿਰ ਇਕ ਦਿਨ ਤੂੰ ਮੈਥੋਂ ਪੁਛਿਆ ਸੀ, "ਕਿ ਮੈਂ ਪਾਸ ਹੋ ਜਾਵਾਂਗੀ ।"

"ਕਿਉਂ ਨਹੀਂ"

' ਕੀ ਏਨਾ ਯਕੀਨ ਏ ।"

' ਕਿਸ ਦਾ"

"ਮੇਰਾ"

"ਹਾਂ, ਜੇ ਤੂੰ ਮਿਹਨਤ ਕਰੇਂ ਤਾਂ ਚੰਗ ਨੰਬਰ ਲੈ ਲਵੇਂਗੀ ।"

ਮੈਂ ਤੈਨੂੰ ਵਿਸ਼ਵਾਸ਼ ਦਿਵਾਇਆ ਸੀ ।

ਮੇਰੀ ਪਤਨੀ ਕਮਰੇ ਵਿਚ ਵਾਪਸ ਆ ਗਈ ਸੀ । ਮੈਂ ਉਸ ਨੂੰ ਆਖ ਦਿਤਾ ਸੀ ਕਿ ਮੈਂ ਹਾਲੇ ਹੋਰ ਪੜ੍ਹਾਂਗਾਂ । ਉਹ ਕੁਝ ਗੁੱਸੇ ਵਿਚ ਦੂਜੇ ਕਮਰੇ ਵਲ ਜਾਂਦੀ ਬੂਹੇ ਨੂੰ ਜ਼ੋਰ ਨਾਲ ਬੰਦ ਕਰ ਗਈ ਏ । ਮੈਂ ਇਸ ਆਵਾਜ਼ ਤੋਂ ਲਾਪਰਵਾਹ ਹਾਂ । ਮੈਂ ਤੇ ਕਿਤਾਬ ਪੜ੍ਹ ਰਿਹਾ ਹਾਂ । ਜ਼ਿੰਦਗੀ ਦੀ ਕਿਤਾਬ ? ਭਲਾ ਨੀਂਦਰ ਦਾ ਕੀ ਕੰਮ ?"

ਪਰ ਬੂਹੇ ਦੇ ਜ਼ੋਰ ਨਾਲ ਬੰਦ ਹੋਣ ਦੀ ਆਵਾਜ਼ ਨਾਲ, ਮੇਰੀ ਚੇਤਨਾ ਵਿਚ ਉਹ ਦਿਨ ਘੁੰਮ ਜਾਂਦਾ ਹੈ ਜਦ ਮੇਰੇ ਪੁਜਣ ਤੇ ਤੂੰ ਆਖਿਆ ਸੀ ।

"ਕੀ ਤੁਹਾਨੂੰ ਪਤਾ ਏ ?"

"ਕੀ"

"ਅਜ ਘਰ ਕੋਈ ਵੀ ਨਹੀਂ"

"ਕੀ ਫਰਕ ਪੈਂਦਾ ਹੈ। ਤੂੰ ਤੇ ਆਪਣਾ ਕੰਮ ਕੀਤਾ ਹੈ ਨਾ ?"

ਤੂੰ ਮੇਰੇ ਵਲ ਵੇਖਦੀ ਰਹੀ। ਫੇਰ ਤੂੰ ਮੈਨੂੰ ਆਖਿਆ ਸੀ, ' ਕਿ ਤੁਹਾਨੂੰ ਮੇਰੇ ਤੇ ਵਿਸ਼ਵਾਸ਼ ਨਹੀਂ।"

"ਇਹ ਸਵਾਲ ਕੱਢ ਕੇ ਵੇਖ।"

"ਤੁਹਾਨੂੰ ਮੇਰੇ ਤੇ......" ਤੇ ਨਾਲ ਹੀ ਤੂੰ ਰੋਣ ਲਗ ਗਈ ਸੈਂ।

ਸ਼ਾਇਦ ਰੋਣਾ ਤੀਵੀਂ ਦੀ ਜਮਾਂਦਰੂ ਆਦਤ ਹੁੰਦੀ ਹੈ। ਉਸ ਨੂੰ ਇਹ ਹਥਿਆਰ ਵਰਤਣਾ ਬਹੁਤ ਚੰਗੀ ਤਰ੍ਹਾਂ ਆਉਂਦਾ ਹੈ।

ਮੈਂ ਤੈਨੂੰ ਪੁਛਿਆ ਸੀ, ਤੂੰ ਕਿਉਂ ਰੋਂਦੀ ਪਈ ਹੈਂ"

ਤੂੰ ਕੋਈ ਜਵਾਬ ਨਹੀਂ ਸੀ ਦਿਤਾ, ਰੋਂਦੀ ਰਹੀ ਸੈਂ।

ਮੈਂ ਝਿੜਕ ਕੇ ਆਖਿਆ ਸੀ ਕਿ ਜੇ ਤੂੰ ਮੈਨੂੰ ਰੋਣ ਦਾ ਕਾਰਨ ਨਹੀਂ ਦਸੇਂਗੀ ਤਾਂ ਮੈਂ ਤੈਨੂੰ ਪੜ੍ਹਾਉਣ ਨਹੀਂ ਆਂਵਾਂਗਾ।

ਤੂੰ ਅਜੀਬ ਜਹੀ ਤੱਕਣੀ ਨਾਲ ਮੇਰੇ ਵਲ ਤੱਕਿਆ ਸੀ।

ਮੈਂ ਡਰ ਰਿਹਾ ਸਾਂ ਕਿ ਜੇ ਤੇਰੇ ਪਿਤਾ ਨੇ ਤੈਨੂੰ ਰੋਂਦੀ ਨੂੰ ਵੇਖ ਲਿਆ ਤਾਂ ਉਹ ਕੀ ਸਮਝਣਗੇ। ਉਹ ਇਹ ਵੀ ਤਾਂ ਸਮਝ ਸਕਦੇ ਨੇ ਕਿ ਮੈਂ ਤੈਨੂੰ ਕੋਈ ਗਲਤ ਗਲ ਆਖ ਦਿਤੀ ਹੈ ਜਾਂ ਤੇਰੇ ਨਾਲ ਕੋਈ ਗਲਤ ਹਰਕਤ ਕੀਤੀ ਹੈ।

ਤੇ ਮੈਂ............

ਤੱਦ ਮੈਂ ਉਠਣ ਲਗਾ ਸਾਂ

ਤੂੰ ਹੌਲੇ ਜਿਹੇ ਆਖਿਆ ਸੀ "ਦੱਸਦੀ ਹਾਂ"।

ਤੇ ਤੂੰ ਦਸਣ ਲਗੀ ਸੈਂ।

"ਦੂਜੀਆਂ ਕੁੜੀਆਂ ਨੂੰ ਲੈਣ ਵਾਸਤੇ ਹਰ ਰੋਜ਼ ਮੁੰਡੇ ਆਉਂਦੇ ਹਨ।

"ਕੌਣ ਹੁੰਦੇ ਨੇ ਉਹ ?"

"ਕੁਝ ਦੇ ਨੌਕਰ ਤੇ ਕੁਝ ਦੇ......ਉਹ ਤੇ ਆਖਦੀਆਂ ਨੇ............"

"ਕੀ"

"ਉਹਨਾਂ ਦੇ ਫਰੈਂਡ ਹਨ।"

ਮੈਂ ਤੇਰੇ ਵਲ ਤੱਕਿਆ ਸੀ। ਨੀਝ ਨਾਲ। ਤੇਰੀ ਉਮਰ ਕੋਈ ਪੰਦਰਾਂ ਸੋਲਾਂ ਸਾਲਾਂ ਦੀ ਹੋਵੇਗੀ। ਤੇਰੇ ਚਿਹਰੇ ਤੇ ਚੜ੍ਹਦੀ ਜਵਾਨੀ ਦੀ ਬਸੰਤ ਵਾਲੀ ਲਾਲੀ ਸੀ। ਮੈਂ ਤੈਨੂੰ ਪੁਛਿਆ ਸੀ।

"ਫੇਰ ਇਸ ਵਿਚ ਰੋਣ ਵਾਲੀ ਕਿਹੜੀ ਗਲ ਹੈ ?"

"ਮੈਂ......ਮੈਂ ਤੂੰ ਰੋਂਦੀ ਰੋਂਦੀ ਅਵਾਕ ਹੋ ਗਈ ਸੈਂ। ਫਿਰ ਪਤਾ ਨਹੀਂ ਕਿਉਂ ਮੈਂ ਸੋਚਿਆ ਸੀ ਕਿ ਤੂੰ ਇਕ ਕਟੀ ਪਤੰਗ ਹੈਂ ਤੇ ਤੇਰੀ ਡੋਰ ਮੈਂ ਚਾਹਾਂ ਤੇ ਹੱਥ ਵਧਾ ਕੇ ਫੜ ਸਕਦਾ ਹਾਂ। ਜਾਂ ਤੂੰ ਗੁਲਾਬ ਦਾ ਫੁਲ ਹੈ ਜਿਸ ਨੂੰ ਮੈਂ ਤੋੜ ਕੇ ਆਪਣੇ ਕੋਟ ਦੇ ਚਾਕ ਵਿਚ ਟੁੰਗ ਸਕਦਾ ਹਾਂ। ਮੇਰਾ ਦਿਮਾਗ, ਮੇਰਾ ਅਹਿਸਾਸ, ਝੁਣਝੁਣਾ ਉਠਿਆ ਸੀ ਪਰ ਦੂਜੇ ਹੀ ਪਲ ਮੈਂ ਤੇਰੇ ਨਾਲ ਹਮਦਰਦੀ ਮਹਿਸੂਸ ਕੀਤੀ ਸੀ। ਮੈਂ ਭਾਵਕ ਹੋ ਗਿਆ ਸਾਂ। ਮੈਨੂੰ ਪਤਾ ਨਹੀਂ ਮੈਂ ਕੀ ਕੀ ਆਖਣਾ ਸ਼ੁਰੂ ਕਰ ਦਿਤਾ ਸੀ। ਪਰ ਮੈਨੂੰ ਐਨਾ ਜ਼ਰੂਰ ਯਾਦ ਹੈ ਕਿ ਮੈਂ ਤੈਨੂੰ ਆਖਿਆ ਸੀ ਕਿ ਤੂੰ ਉਮਰ ਦੇ ਉਸ ਪੜਾਅ ਤੋਂ ਲੰਘ ਰਹੀ ਏਂ, ਜਿਹੜੀ ਬੇਹਦ ਨਾਜ਼ਕ ਏ ਤੇ ਜਦ ਹਰ ਇਕ ਕੁੜੀ ਆਪਣੇ ਆਪ ਨੂੰ ਜਵਾਨ ਤੇ ਖ਼ੂਬਸੂਰਤ ਸਦਵਾਣਾ ਪਸੰਦ ਕਰਦੀ ਹੈ। ਤੇਰੇ ਸਕੂਲ ਦਾ ਵਾਤਾਵਰਨ ਫੈਸ਼ਨਾ ਮਾਰਿਆ ਏ। ਇਸ ਉਮਰੇ ਬਹੁਤ ਸਾਰੇ ਮੁੰਡੇ ਤੇਰੇ ਵਲ ਖਿਚ ਮਹਿਸੂਸ ਕਰ ਸਕਦੇ ਨੇ। ਉਹ ਤੇਰੀ ਜਵਾਨੀ, ਸੁੰਦਰਤਾ ਤੇ ਤੇਰੇ ਮਾਂ ਬਾਪ ਦੇ ਪੈਸੇ ਦੇ ਲਾਲਚ ਵਿਚ ਤੈਨੂੰ ਨਵੇਂ ਨਵੇਂ ਸੁਪਨੇ ਵਿਖਾ ਸਕਦੇ ਨੇ ਪਰ ਇਹ ਸਭ ਧੋਖਾ ਹੋਵੇਗਾ। ਇਕ ਗਲਤ ਕਦਮ।

ਮੈਂ ਕਹਿੰਦਾ ਗਿਆ। ਮੈਂ ਸਮਝਦਾ ਸਾਂ ਪਤਾ ਨਹੀਂ ਠੀਕ ਸੀ ਜਾਂ ਗਲਤ ਕਿ ਸ਼ਾਇਦ ਤੇਰੇ ਵਾਤਾਵਰਨ ਨੇ ਤੇਰੇ ਪੈਰਾਂ ਨੂੰ ਥਰਕਾ ਦਿਤਾ ਸੀ।

"ਇਕ ਚੰਗੇ ਖਾਨਦਾਨ ਨਾਲ ਸਬੰਧਤ ਏਂ, ਤੇਰੇ ਪਿਤਾ ਤੈਨੂੰ ਚੰਗੀ ਵਿਦਿਆ ਦਿਵਾਣਾ ਚਾਹੁੰਦੇ ਹਨ। ਤੂੰ ਤੇ ਜ਼ਿੰਦਗੀ ਵਿਚ ਬਹੁਤ ਅਗੇ ਵਧਣਾ ਏ...ਤੇ...ਤੇ

ਤੇ ਫੇਰ ਮੈਨੂੰ ਇਹ ਵੀ ਚੰਗੀ ਤਰ੍ਹਾਂ ਯਾਦ ਏ ਕਿ ਮੈਂ ਤੈਨੂੰ ਆਖਿਆ ਸੀ, "ਮੈਂ ਤੈਨੂੰ ਲੈਣ ਆ ਜਾਵਾਂ ਕਰਾਂਗਾ। ਵੱਡੇ ਭਰਾ ਵਾਂਗ। ਕਿਉਂ ਮਨਜ਼ੂਰ ਈ ?"

ਤੂੰ ਚੁਪ ਰਹੀ ਸੈਂ।

ਮੈਂ ਆਪ ਹੀ ਆਖਿਆ ਸੀ। ਤੂੰ ਸ਼ਾਇਦ ਨਹੀਂ ਜਾਣਦੀ ਕਿ ਮੇਰੀ ਸ਼ਾਦੀ ਹੋ ਚੁਕੀ ਹੈ। ਮੇਰੀ ਜ਼ਿੰਦਗੀ ਤੇ

ਤੇਰੀ ਜ਼ਿੰਦਗੀ ਦੋਵੇਂ ਸਮਾਨ ਅੰਤਰ ਤੇ ਤੁਰ ਸਕਦੀਆਂ ਨੇ ਪਰ......ਮੈਂ ਤੇਰੇ ਨਾਲ ਵਾਇਦਾ ਕਰਦਾ ਹਾਂ ਕਿ ਮੈਂ ਵਡੇ ਭਰਾ ਵਾਂਗ ਤੇਰਾ ਸਾਥ ਦੇਵਾਂਗਾ ।"

ਤੂੰ ਮੇਰੇ ਵਲ ਘੂਰ ਕੇ ਤਕਿਆ ਸੀ ।

ਕੀ ਤੈਨੂੰ ਮਨਜ਼ੂਰ ਏ ? ਮੈਂ ਪੁਛਿਆ ਸੀ ।

ਤੂੰ ਸਿਰ ਹਿਲਾ ਦਿਤਾ ਸੀ ਹਾਂ ਵਿਚ ।

ਫੇਰ ਮੈਂ ਉਸ ਕਮਰੇ ਤੋਂ ਬਾਹਰ ਆ ਗਿਆ ਸਾਂ । ਜਿਵੇਂ ਹੀ ਮੈਂ ਤੇਰੇ ਕਮਰੇ ਤੋਂ ਬਾਹਰ ਨਿਕਲਿਆ, ਮੈਂ ਤਕਿਆ ਕਿ ਤੇਰੇ ਪਿਤਾ ਜੀ ਖਲੋਤੇ ਸਨ । ਉਹਨਾਂ ਦੀਆਂ ਅੱਖਾਂ ਵਿਚ ਅੱਥਰੂ ਸਨ ।

ਉਹਨਾਂ ਨੇ ਮੈਨੂੰ ਆਪਣੀ ਛਾਤੀ ਨਾਲ ਲਾ ਲਿਆ ਸੀ । ਉਹ ਆਖ ਰਹੇ ਸਨ "ਤੂੰ ਅਜ ਮੇਰੇ ਤੇ ਬਹੁਤ ਵੱਡਾ ਅਹਿਸਾਨ ਕੀਤਾ ਏ । ਇਹ ਸਭ ਕੁਝ ਸ਼ਾਇਦ ਮੈਂ ਆਪਣੀ ਧੀ ਨੂੰ ਕਦੇ ਨਾ ਆਖ ਸਕਦਾ ।"

"ਇਹ ਤੇ ਮੇਰਾ ਫਰਜ਼ ਸੀ" ਮੇਰੇ ਮੂੰਹ ਤੋਂ ਨਿਕਲਿਆ ਸੀ ।

ਉਹਨਾਂ ਨੇ ਮੈਨੂੰ ਰੁਕਨ ਵਾਸਤੇ ਅਖਿਆ ਸੀ । ਪਰ ਮੈਂ ਕੋਈ ਨਾ ਕੋਈ ਬਹਾਨਾ ਬਣਾ ਦਿਤਾ ਸੀ । ਤੇ ਤੁਰ ਆਇਆ ਸਾਂ । ਉਸ ਸਾਰੀ ਰਾਤ ਮੈਂ ਸੋਚਦਾ ਰਿਹਾ ਸਾਂ ਕਿ ਮੈਂ ਗਲਤ ਕੰਮ ਕੀਤਾ ਹੈ ਜਾਂ ਠੀਕ । ਜਜ਼ਬਾਤ ਦੇ ਅਧੀਨ ਸਾਰੀ ਰਾਤ ਮੈਂ ਪਾਸੇ ਪਰਤਦਿਆਂ ਕੱਢੀ ਤੇ ਸਵੇਰੇ ਆਪਣੀ ਪਤਨੀ ਨੂੰ ਛੇਤੀ ਤੋਂ ਛੇਤੀ ਪੁਜਣ ਵਾਸਤੇ ਤਾਰ ਦੇ ਦਿਤੀ ਸੀ ।

"ਹਾਲੇ ਸੌਣਾ ਨਹੀਂ ਜੇ" ਦੂਜੇ ਕਮਰੇ ਵਿਚੋਂ ਪਤਨੀ ਨੇ ਆਵਾਜ਼ ਦਿਤੀ ਏ । ਫੇਰ ਉਹ ਆਪ ਉਠ ਕੇ ਆ ਗਈ ਏ । ਉਸ ਨੇ ਬੱਤੀ ਬੁਝਾ ਦਿਤੀ ਏ ।

ਮੈਂ ਵੀ ਦੂਜੇ ਕਮਰੇ ਵਿਚ ਤੁਰ ਗਿਆ ਹਾਂ ।

ਬਿਸਤਰੇ ਤੇ ਲੇਟ ਗਿਆ ਹਾਂ ।

ਸੋਚ ਰਿਹਾ ਹਾਂ । ਸੁਪਨੇ ਤੱਕ ਰਿਹਾ ਹਾਂ । ਤੈਨੂੰ ਸਕੂਲ ਤੋਂ ਲੈਣ ਤੇਰੇ ਪਿਤਾ ਜੀ ਜਾ ਰਹੇ ਨੇ । ਮੈਂ ਜਾ ਰਿਹਾ ਹਾਂ । ਤੇਰੇ ਇਮਤਿਹਾਨ ਹੋ ਗਏ ਨੇ । ਤੇਰੇ ਪਿਤਾ ਜੀ ਦੀ ਬਦਲੀ ਹੋ ਗਈ ਏ । ਤੇਰੇ ਪਿਤਾ ਜੀ ਦਿਲੀ ਵਿਚ ਮਿਲੇ ਨੇ । ਤੂੰ ਬੀ. ਏ. ਪਾਸ ਕਰ ਲਈ ਏ । ਤੂੰ ਝਿਜਕ ਰਹੀ ਏਂ ਤੇ ਫਿਰ.........?

ਅਗਲੇ ਦਿਨ ਵੀ ਮੈਂ ਸੋਚ ਰਿਹਾ ਸਾਂ ਕਿ ਤੂੰ ਮੈਨੂੰ ਪਹਿਚਾਨ ਲਿਆ ਏ ਕਿ ਨਹੀਂ । ਕਿ ਤੂੰ ਮੈਨੂੰ ਗਰੁਪ ਪੜ੍ਹਾਉਣ ਦੀ ਇਜਾਜ਼ਤ ਦੇ ਦੇਵੇਂਗੀ ਕਿ ਮੈਂ ਤੈਨੂੰ ਕੁਝ ਯਾਦ ਕਰਾਂਵਾਂ ?

ਮੈਂ ਤੇਰੇ ਸਕੂਲ ਦੇ ਦਫਤਰ ਦੇ ਬੂਹੇ ਅਗੇ ਖਲੋਤਾ ਹਾਂ । ਤੂੰ ਸਕੂਲ ਦਾ ਚਕਰ ਲਾ ਕੇ ਆਈ ਏਂ । ਮੈਨੂੰ ਦੇਖਦਿਆਂ ਹੀ ਬੋਲੀ ਏਂ ।

' ਆਓ ਜਨਾਰਧਨ ਜੀ । ਤੁਸੀਂ ਬਾਹਰ ਕਿਉਂ ਖਲੋਤੇ ਹੋ । ਬੈਠ ਜਾਣਾ ਸੀ ।"

ਮੇਰਾ ਧਿਆਨ ਉਸ ਵਕਤ ਤੇਰੇ ਨਾਂ ਦੀ ਨੇਮ ਪਲੇਟ ਤੇ ਸੀ ਜਿਹੜੀ ਮੈਂ ਕਲ ਤਕਣੀ ਭੁਲ ਗਿਆ ਸਾਂ ।

"ਮਿਸਜ਼ ਮਿਨਾਅਕਸ਼ੀ ਚੋਪੜਾ, ਬੀ. ਏ. ਬੀ. ਟੀ."

ਮੈਂ ਤੇਰੇ ਨਾਲ ਦਫਤਰ ਵਿਚ ਤੁਰ ਗਿਆ ਹਾਂ ।

ਤੂੰ ਆਪਣੀ ਕੁਰਸੀ ਤੇ ਬੈਠਦਿਆਂ ਹੀ ਬੋਲੀ ਏਂ ।

"ਤੇ ਜਨਾਰਧਨ ਜੀ, ਤੁਸੀਂ ਕੁੜੀਆਂ ਦੇ ਗਰੁਪ ਨੂੰ ਪੜ੍ਹਾਉਗੇ । ਸਾਡੀਆਂ ਸ਼ਰਤਾਂ ਤੁਹਾਨੂੰ ਪਤਾ ਨੇ ਨਾਂ ।"

ਤੂੰ ਅਜੀਬ ਤਕਣੀ ਨਾਲ ਤੱਕ ਰਹੀ ਏਂ ।

"ਜੀ" ਮੇਰੇ ਮੂੰਹ ਤੋਂ ਨਿਕਲਦਾ ਏ ।

"ਤੁਹਾਡੇ ਤੇ ਭਰੋਸਾ ਕੀਤਾ ਜਾ ਸਕਦਾ ਹੈ । ਕਲ ਤੋਂ ਆ ਜਾਣਾ ।"

ਤੇ ਮੈਂ ਤੇਰਾ ਧੰਨਵਾਦ ਕੀਤਾ ਏ । ਉਠ ਕੇ ਬਾਹਰ ਆ ਗਿਆ ਸਾਂ ।

"ਤੁਹਾਡੇ ਤੇ ਭਰੋਸਾ ਕੀਤਾ ਜਾ ਸਕਦਾ ਹੈ ?" ਤੂੰ ਆਖਿਆ ਸੀ । ਕਿ ਤੂੰ ਮੈਨੂੰ ਪਹਿਚਾਨ ਲਿਆ ਸੀ ? ਕਿ ਤੂ ਕੁਝ ਹੋਰ ਆਖਣਾ ਠੀਕ ਨਹੀਂ ਸਮਝਿਆ ?

ਰਮਾ 'ਤੂੰ ਮਿਸਜ਼ ਮਿਨਾਅਕਸ਼ੀ ਚੋਪੜਾ ਬੀ. ਏ. ਬੀ. ਟੀ. ਏ ਤੇ ਮੈਂ ਉਹੋ ਜਨਾਰਧਨ' ਇਕ ਟਿਊਟਰ......... ਵਿਸ਼ਵਾਸ ਯੋਗ ।

ਦੋ ਸੌ ਰੁਪਏ ਦਾ ਸਵਾਲ ਏ । ਪਰ......ਪਰ ਮੈਂ ਤੇਰੇ ਸਕੂਲੇ ਪੜ੍ਹਾਉਣ ਨਹੀਂ ਆ ਸਕਾਂਗਾ । ਨਹੀਂ...... ਨਹੀਂ ਪਤਾ ਨਹੀਂ ਕਿਉਂ ? ●

ਵਾਰਤਾ ਇਕ ਨਵੀਂ

# ਘਰ ਘਰ ਰਾਮ ਸਿੰਘ

[ਪੰਜ—ਤੇ—ਛੀ]

"ਵਾਰਤਾ ਇਕ ਨਵੀਂ"—ਇਸ ਸਿਰਲੇਖ ਹੇਠ ਅਸੀਂ ਇਕ ਨਵੀਂ ਲੇਖ ਲੜੀ ਸ਼ੁਰੂ ਕਰ ਰਹੇ ਹਾਂ। ਇਸ ਲੜੀ ਦੇ ਲੇਖਕ ਦਾ ਆਜ਼ਾਦੀ ਸੰਗਰਾਮ ਦੇ ਕੇਂਦਰ ਸ੍ਰੀ ਭੈਣੀ ਸਾਹਿਬ ਨਾਲ ਨੇੜੇ ਦਾ ਸਬੰਧ ਰਿਹਾ ਹੈ ਅਤੇ ਇਸ ਸਿਲਸਲੇ ਵਿਚ ਅਨੇਕਾਂ ਘਟਨਾਵਾਂ, ਸ਼ਖ਼ਸੀਅਤਾਂ ਅਤੇ ਚਿਤ੍ਰਾਂ ਦਾ ਉਹਨਾਂ ਨੂੰ ਨਿਜੀ ਅਨੁਭਵ ਹੈ। ਇਤਿਹਾਸ ਦੇ ਅਣਫੋਲੇ ਪਟਾਰੇ ਵਿਚੋਂ ਲਈਆਂ ਇਹਨਾਂ ਯਾਦਾਂ ਦਾ ਨਿਰਸੰਦੇਹ ਪੰਜਾਬੀ ਸਾਹਿਤ ਵਿਚ ਨਿਘਾ ਸੁਆਗਤ ਕੀਤਾ ਜਾਵੇਗਾ।

—ਸੰਪਾਦਕ

ਪਾਕਿਸਤਾਨ ਬਣ ਚੁਕਾ ਸੀ। ਮੈਂ ਗੁੜ ਮੰਡੀ ਦਿੱਲੀ ਤੋਂ ਅਗੇ ਅਜ਼ਾਦਪੁਰ ਵਲ ਜਰਨੈਲ ਬਾਗ ਵਿਚ ਸ: ਆਤਮਾ ਸਿੰਘ ਰਈਸ ਰਾਵਲਪਿੰਡੀ ਨੂੰ ਅਲਾਟ ਹੋਈ ਕੋਠੀ ਵਿਚ ਰਹਿੰਦਾ ਸਾਂ।

ਇਕ ਦਿਨ ਸ: ਆਤਮਾ ਸਿੰਘ ਦੇ ਡਰਾਈਵਰ ਨੇ ਆ ਕੇ ਕਿਹਾ—ਕੋਈ ਆਦਮੀ ਮੈਨੂੰ ਮਿਲਣਾ ਚਾਹੁੰਦੈ। ਨੰਗ ਧੜ੍ਹੰਗਾ, ਤੇੜ ਸਿਰਫ ਕਛਹਿਰਾ ਅਤੇ ਮੋਢੇ ਉਤੇ ਸਲੋਤਰ। ਮੈਂ ਡਰ ਗਿਆ। ਕੌਣ ਹੋਵੇਗਾ, ਮਤਾਂ ਮੈਨੂੰ ਸਲੋਤਰ ਹੀ ਕੱਢ ਮਾਰੇ। ਪਰ ਮੈਂ ਹੌਂਸਲੇ ਨਾਲ ਕੋਠੀ ਦੇ ਬਾਹਰ ਬਰਾਂਡੇ ਵਿਚ ਆ ਗਿਆ।

ਮੈਂ ਉਸ ਓਪਰੇ ਬੰਦੇ ਨੂੰ ਘੋਖਿਆ। ਉਹਦੀਆਂ ਅੱਖਾਂ ਚੜ੍ਹੀਆਂ ਹੋਈਆਂ ਸਨ ਜਿਵੇਂ ਸੁਖ ਨਿਧਾਨ ਦੀ ਮੌਜ ਵਿਚ ਹੋਵੇ। ਉਹਨੇ ਮੇਰੇ ਚਿਹਰੇ ਤੇ ਆਪਣੀ ਨਜ਼ਰ ਗੱਡ ਦਿੱਤੀ। ਮੇਰੇ ਉਹਨੂੰ ਜਲਦੀ ਨਾ ਪਛਾਨਣ ਤੇ ਉਹਦੇ ਚਿਹਰੇ ਉਤੇ ਕੋਈ ਪ੍ਰਤੀਕਰਮ ਦੀ ਰੇਖਾ ਉਘੜੀ। ਮੈਂ ਡਰ ਕੇ ਆਪਣਾ ਸਿਰ ਛੰਡਿਆ ਅਤੇ ਦੂਜੇ ਪਲ ਮੈਨੂੰ ਉਹਦੀ ਪਛਾਣ ਆ ਗਈ। ਉਹ ਖੰਨੇ ਦਾ ਮਿਸਤਰੀ ਪ੍ਰੀਤਮ ਸਿੰਘ ਸੀ।

ਮੈਂ ਮੁਸਕਰਾ ਕੇ ਉਸ ਦਾ ਸੁਆਗਤ ਕੀਤਾ ਅਤੇ ਅੰਦਰ ਕੋਠੀ ਵਿਚ ਚਲਣ ਲਈ ਕਿਹਾ। ਪਰ ਉਹਨੇ ਇਨਕਾਰ ਕਰ ਦਿਤਾ। ਬੋਲਿਆ—

"ਮੈਂ ਨਹੀਂ ਕੋਠੀ ਅੰਦਰ ਜਾਂਦਾ। ਮੈਂ ਮਸਤਾਨਾ ਹਾਂ। ਕਿਸੇ ਹਾਲ ਵਿਚ ਰਹਿ ਕੇ ਵੀ ਖ਼ੁਸ਼ ਹਾਂ। ਸਾਰੀ ਧਰਤੀ ਮੇਰੀ ਹੈ।"

ਕੁਝ ਚਿਰ ਚੁੱਪ ਰਹਿਣ ਪਿਛੋਂ ਉਹ ਫਿਰ ਬੋਲਿਆ, "ਮੈਂ ਸਾਰੀ ਪ੍ਰਿਥਵੀ ਗਾਹ ਮਾਰਾਂਗਾ, ਸਲੋਤਰ ਮੇਰਾ ਸਾਥੀ ਹੈ। ਤੂੰ ਚਲੇਂਗਾ ਮੇਰੇ ਨਾਲ ? ਗੁਰੂ ਰਾਮ ਸਿੰਘ ਨੇ ਕਿਹਾ ਸੀ—"ਮੈਂ ਘਰ ਘਰ ਰਾਮ ਸਿੰਘ ਪੈਦਾ ਕਰ ਦਿਆਂਗਾ। ਤੂੰ ਰਾਮ ਸਿੰਘ ਬਣਨੈ ਤਾਂ ਉਠ ਤੁਰ ਮੇਰੇ ਨਾਲ। ਕਰ ਲੈ ਕਮਰ-ਕੱਸਾ, ਤੂੰ ਸਮਝਦੈਂ, ਦੇਸ਼ ਵਿਚੋਂ ਫਰੰਗੀ ਚਲਾ ਗਿਆ ?......ਭੋਲਾ ਪਾਤਸ਼ਾਹ......"

ਫਿਰ ਉਸਨੇ ਜ਼ੋਰ ਨਾਲ ਸਲੋਤਰ ਨੂੰ ਜ਼ਮੀਨ ਉੱਤੇ ਪਟਕਿਆ। ਮੈਂ ਡਰ ਕੇ ਦੋ ਕਦਮ ਪਿਛਾਂਹ ਹਟ ਗਿਆ। ਸੋਚਿਆ—ਹੁਣ ਇਹ ਆਪਣੇ ਦੂਜੇ ਰੂਪ ਵਿਚ ਆਉਣ ਹੀ ਵਾਲਾ ਹੈ। ਪਰ ਉਸਨੇ ਫਿਰ ਸਲੋਤਰ ਚੁਕਿਆ ਅਤੇ ਮੈਨੂੰ ਘੂਰ ਕੇ ਵੇਖਿਆ। ਫਿਰ ਉਹ ਦੁੜਕੀ ਚਾਲੇ ਕੋਠੀ ਤੋਂ ਬਾਹਰ ਹੋ ਗਿਆ।

ਮੈਂ ਮਿਸਤਰੀ ਪ੍ਰੀਤਮ ਸਿੰਘ ਬਾਰੇ ਸੋਚਦਾ ਰਹਿ

ਗਿਆ। 1942 ਦੇ ਤੂਫ਼ਾਨੀ ਦਿਨ...ਮੈਂ ਸੰਤ ਇੰਦਰ ਸਿੰਘ ਚਕ੍ਰਵਰਤੀ ਨਾਲ ਹਿੰਦੀ ਸਾਹਿਤ ਸੰਮੇਲਨ ਦੀ ਇਕ ਮੀਟਿੰਗ ਦੇ ਸਿਲਸਿਲੇ ਵਿਚ ਇਲਾਹਾਬਾਦ ਗਿਆ। ਸਤਿਗੁਰੂ ਪ੍ਰਤਾਪ ਸਿੰਘ ਨੇ ਭੈਣੀ ਸਾਹਿਬ ਵਿਚ ਹਿੰਦੀ ਸਾਹਿਤ ਸੰਮੇਲਨ ਕਰਨ ਦਾ ਸੱਦਾ ਦਿਤਾ ਸੀ ਜੋ 1942 ਦਾ ਅੰਦੋਲਨ ਸ਼ੁਰੂ ਹੋ ਜਾਣ ਕਾਰਨ ਹੋ ਨਹੀਂ ਸੀ ਸਕਿਆ। ਸੰਮੇਲਨ ਦੀ ਇਮਾਰਤ ਦੇ ਸਾਹਮਣੇ ਕਾਂਗਰਸੀ ਆਗੂ ਬਾਬੂ ਪੁਰਸ਼ੋਤਮ ਦਾਸ ਟੰਡਨ ਦੀ ਕੋਠੀ ਸੀ। ਮੈਂ ਤੇ ਚਕ੍ਰਵਰਤੀ ਜੀ ਟੰਡਨ ਜੀ ਦੇ ਨਾਲ ਪਟੜੀ ਉੱਤੇ ਬੈਠੇ ਧੁੱਪ ਸੇਕ ਰਹੇ ਸਾਂ।

ਇਕ ਨਾਮਧਾਰੀ ਆਇਆ। ਉਹਨੂੰ ਸਾਡੇ ਏਥੇ ਆਉਣ ਦੀ ਪਤਾ ਨਹੀਂ ਕਿਵੇਂ ਸੂਹ ਮਿਲ ਗਈ ਸੀ। ਚਕ੍ਰਵਰਤੀ ਹੋਰਾਂ ਪਛਾਣਿਆ। ਟੰਡਨ ਜੀ ਨਾਲ ਮਿਲਾਇਆ, ਫਿਰ ਉਹ ਸਾਨੂੰ ਆਪਣੇ ਕੁਆਰਟਰ ਵਿਚ ਆਉਣ ਦਾ ਸੱਦਾ ਦੇ ਕੇ ਚਲਿਆ ਗਿਆ।

ਉਹ ਬਿਜਲੀ ਦੇ ਮਹਿਕਮੇ ਵਿਚ ਨੌਕਰ ਸੀ। ਅਸੀਂ ਕਈ ਵਾਰ ਉਹਦੇ ਕੁਆਰਟਰ ਵਿਚ ਗਏ। ਆਪਣੇ ਹੱਥੀਂ ਰੋਟੀਆਂ ਪਕਾ ਕੇ ਉਹ ਸਾਡੀ ਸੇਵਾ ਕਰਦਾ ਰਿਹਾ। ਸਾਡੇ ਨਾਲ 1942 ਦੇ ਅੰਦੋਲਨ ਦੀਆਂ ਗੱਲਾਂ ਛੇੜੀ ਰੱਖਦਾ। ਅਸੀਂ ਆਪ ਵੀ ਯੂ. ਪੀ. ਵਿਚ ਘੁੰਮਦਿਆਂ ਹੀ ਦੇਖ ਲਿਆ ਸੀ ਕਿ ਕੋਈ ਵੀ ਰੇਲਵੇ ਸਟੇਸ਼ਨ ਸਾਬਤ ਨਹੀਂ ਸੀ ਬਚਿਆ। 1942 ਦੇ ਅੰਦੋਲਨ ਦੀ ਨਜ਼ਰ ਹੋ ਗਿਆ ਸੀ। ਜਿੰਨੇ ਦਿਨ ਅਸੀਂ ਇਲਾਹਾਬਾਦ ਰਹੇ ਮਿਸਤਰੀ ਪ੍ਰੀਤਮ ਸਿੰਘ ਸਾਡੇ ਨਾਲ ਪਰਛਾਵੇਂ ਵਾਂਗ ਲੱਗਿਆ ਰਿਹਾ।

ਵਾਪਸ ਆਏ ਤਾਂ ਕਿਸੇ ਸੂਤਰ ਤੋਂ ਖਬਰ ਮਿਲੀ ਕਿ ਮਿਸਤਰੀ ਪ੍ਰੀਤਮ ਸਿੰਘ ਨੂੰ ਛੇਤੀ ਹੀ ਬਾਦ ਵਿਚ ਪੁਲਿਸ ਫੜਕੇ ਲੈ ਗਈ ਸੀ। ਉਹਦੇ ਉਤੇ 1942 ਦੇ ਭਗੌੜੇ ਲੀਡਰਾਂ ਨੂੰ ਪਨਾਹ ਦੇਣ ਦਾ ਜੁਰਮ ਲੱਗਿਆ ਸੀ। ਪੁਲਿਸ ਨੇ ਉਸ ਉਤੇ ਬਹੁਤ ਸਖਤੀ ਕੀਤੀ ਸੀ।

ਕਈ ਵਰ੍ਹੇ ਪਿਛੋਂ ਉਹ ਮੇਰਾ ਪਤਾ ਪੁੱਛ ਕੇ ਆਇਆ ਸੀ। ਮੈਂ ਉਹਦੇ ਸ਼ਬਦਾਂ ਦੇ ਅਰਥ ਲੱਭਣ ਦੀ ਕੋਸ਼ਿਸ਼ ਕਈ ਦਿਨ ਤੱਕ ਕਰਦਾ ਰਿਹਾ। ਉਹਦੇ ਅੰਦਰ ਗੁਰੂ ਰਾਮ ਸਿੰਘ ਬੈਠਾ ਸੀ ਅਤੇ ਹੁਣ ਉਹ "ਘਰ ਘਰ ਰਾਮ ਸਿੰਘ" ਹੋਣ ਦਾ ਹੋਕਾ ਦਿੰਦਾ ਫਿਰ ਰਿਹਾ ਸੀ। ਉਹਨੂੰ ਆਪਣੇ ਸਰੀਰ ਦੀ ਵੀ ਸੁੱਧ ਬੁੱਧ ਭੁੱਲ ਗਈ ਸੀ। ●

ਲੇਖ :

ਇਸਤਰੀ ਦਹਾਕੇ ਨੂੰ ਸਮਰਪਣ :

# ਪੁਰਾਤਨ ਪੰਜਾਬੀ ਸਾਹਿਤ ਵਿਚ ਇਸਤਰੀ

—ਪ੍ਰੋ: ਹਮਦਰਦ ਵੀਰ ਨੌਸ਼ਹਿਰਵੀ

ਜ਼ਿੰਦਗੀ ਦੀ ਗੱਡੀ ਦੇ ਦੋ ਪਹੀਏ ਇਕ ਮਰਦ ਤੇ ਇਕ ਤੀਵੀਂ ਹੁੰਦੇ ਹਨ। ਆਦਿ ਕਾਲ ਤੋਂ ਮਨੁੱਖ ਦੀਆਂ ਵਧੀਕੀਆਂ ਨੇ ਇਸ ਗੱਡੇ ਦੇ ਇਸਤਰੀ ਪਹੀਏ ਤੇ ਸਾਰਾ ਭਾਰ ਪਾਈ ਰੱਖਿਆ ਹੈ, ਆਪਣਾ ਭਾਰ ਵੀ ਏਸੇ ਪਹੀਏ ਤੇ ਪਾਈ ਰੱਖਿਆ ਹੈ। ਇਸ ਦੀ ਕੋਈ ਮੁਰੰਮਤ ਨਹੀਂ ਕੀਤੀ, ਦੇਖ ਭਾਲ ਨਹੀਂ ਕੀਤੀ, ਆਰਾਮ ਨਹੀਂ ਦਿੱਤਾ, ਸਗੋਂ ਹਮੇਸ਼ਾਂ ਹੀ ਇਸ ਨਾਲ ਮਨੁੱਖ ਪਹੀਆ ਵਧੀਕੀਆਂ ਕਰਦਾ ਆਇਆ ਹੈ। ਜਿਸ ਵੇਲੇ ਇਹ ਪਹੀਆ ਰਤਾ ਕੁ ਪੁਰਾਣਾ ਹੋਇਆ, ਇਸ ਨੂੰ ਲਾਹ ਕੇ ਪਰ੍ਹਾਂ ਵਗਾਹ ਮਾਰਿਆ ਤੇ ਹੋਰ ਨਵਾਂ ਨਕੋਰ ਲੈ ਆਇਆ। ਜ਼ਿੰਦਗੀ ਦੀ ਗੱਡੀ ਦਾ ਇਹ ਇਸਤ੍ਰੀ ਪਹੀਆ ਆਦਿ ਕਾਲ ਤੋਂ ਕੁਰਲਾਂਦਾ ਆਇਆ ਹੈ। ਪਰ ਇਸ ਦੀ ਪੁਕਾਰ ਕਿਸੇ ਦੇ ਵੀ ਕੰਨਾਂ ਤਕ ਨਹੀ ਪਹੁੰਚੀ।

ਹਰ ਸਾਹਿਤ ਵਿਚ ਇਸਤਰੀ ਤੇ ਮਰਦ ਦੋਹਾਂ ਦਾ ਹੀ ਵਰਨਣ ਹੁੰਦਾ ਆਇਆ ਹੈ, ਕਿਉਂਕਿ ਮਰਦ ਦਾ ਜੀਵਨ ਇਸਤਰੀ ਤੋਂ ਬਿਨਾਂ ਕਦੀ ਪੂਰਾ ਨਹੀਂ ਹੋ ਸਕਦਾ। ਆਦਮੀ ਨੂੰ ਜ਼ਿੰਦਗੀ ਦੇ ਪੈਰ ਪੈਰ ਤੇ ਇਸਤ੍ਰੀ ਦੀ ਲੋੜ ਪੈਂਦੀ ਰਹੀ ਹੈ ਤੇ ਹਮੇਸ਼ਾਂ ਪੈਂਦੀ ਰਹੇਗੀ। ਪਰ ਆਦਮੀ ਸਵਾਰਥੀ ਹੀ ਰਿਹਾ, ਹਮੇਸ਼ਾਂ ਇਸਤਰੀ ਪਾਸੋਂ ਲਾਭ ਉਠਾ ਕੇ, ਉਸ ਦੀ ਸੇਵਾ ਹਾਸਲ ਕਰਕੇ ਉਸ ਨੂੰ ਬਾਹਰ ਕੱਢ ਦਿੰਦਾ ਰਿਹਾ ਤੇ ਇਸਤ੍ਰੀ ਵਿਚਾਰੀ ਤਕਲੀਫਾਂ ਸਹਿੰਦੀ ਅੰਦਰ ਹੀ ਅੰਦਰ ਧੁਖਦੀ ਰਹੀ, ਉਸ ਦੇ ਦਿਲ ਦੀ ਹਵਾੜ ਬਾਹਰ ਨਾ ਨਿਕਲ ਸਕੀ। ਉਸ ਦੇ ਦਿਲ ਦਾ ਮਹਿਰਮ ਕੋਈ ਨਾ ਬਣ ਸਕਿਆ।

ਪੰਜਾਬੀ ਸਾਹਿਤ ਦਾ ਮੁੱਢ ਜੇ ਅਸੀਂ ਨਾਥ ਜੋਗੀਆਂ ਤੋਂ ਮੰਨ ਲਈਏ ਤਾਂ ਉਸ ਕਾਲ ਤੋਂ ਹੀ ਪੰਜਾਬੀ ਸਾਹਿਤ ਵਿਚ ਇਸਤ੍ਰੀ ਦਾ ਬਿਆਨ ਹੁੰਦਾ ਆਇਆ ਹੈ। ਭਾਵੇਂ ਇਸਤਰੀ ਨੇ ਆਪਣੀ ਵੇਦਨਾ ਭਰੀ ਵਿਥਿਆ ਕਦੀ ਨਾ ਸੁਣਾਈ, ਪਰ ਆਦਮੀ ਆਪਣੇ ਲਾਭਾਂ ਲਈ ਜਾਂ ਉਸ ਤੇ ਨਫ਼ਰਤ ਦੀ ਅੱਗ ਉਛਾਲਣ ਲਈ ਉਸ ਬਾਰੇ ਕੁਝ ਨਾ ਕੁਝ ਕਹਿੰਦਾ ਆਇਆ।

ਅਠਵੀਂ ਨਾਵੀਂ ਸਦੀ ਤੋਂ ਲੈ ਕੇ ਤੇਰ੍ਹਵੀਂ ਸਦੀ ਤਕ ਨਾਥਾਂ ਜੋਗੀਆਂ ਦਾ ਉਤਰੀ ਪੱਛਮੀ ਭਾਰਤ ਵਿੱਚ ਬਹੁਤ ਪਰਭਾਵ ਰਿਹਾ। ਜੋਗ ਦਾ ਭਾਵ ਹੀ ਸੰਜਮ ਤੋਂ ਹੈ—ਮਨ ਦਾ ਸੰਜਮ, ਇੱਛਾ ਸ਼ਕਤੀਆਂ ਦਾ ਸੰਜਮ, ਖਾਣ ਦਾ ਸੰਜਮ ਬਿੰਦ ਦਾ ਸੰਜਮ ਆਦਿ। ਉਹ ਰਿਧੀਆਂ, ਸਿਧੀਆਂ ਤੇ ਕਰਾਮਾਤਾਂ ਵਿਚ ਵਿਸ਼ਵਾਸ ਰੱਖਦੇ। ਕੰਨ ਪਾਟੇ ਹੁੰਦੇ, ਤਨ ਤੇ ਬਿਭੂਤੀ ਮਲਦੇ ਤੇ ਇਸਤਰੀ ਜਾਤੀ ਨੂੰ ਸਖਤ ਘਿਰਣਾ ਕਰਦੇ ਸਨ।

ਗੋਰਖ ਨਾਥ ਨੇ ਲਿਖਿਆ ਹੈ—

ਬਾਘਿਨ ਜਿੰਦਲੇ, ਬਾਘਿਨ ਬਿੰਦਲੇ,
ਬਾਘਿਨ ਹਮਰੀ ਬੈਅਹਿਆ।
ਇਕ ਬਾਘਿਨ ਤੈਂ, ਲੋਈ ਖਾਈ,
ਬਸ਼ਤਿ ਗੋਰਖ ਰਾਇਆ।

ਗੁਮੱਛੀ ਇਸਤਰੀ ਜਾਤੀ ਤੇ ਸੰਬੰਧ ਬਾਰੇ, ਸਖ਼ਤ ਘਿਰਣਾ ਛਪੱਕਣ ਹੈ। ਇਸਤਰੀ ਨੂੰ ਅੱਯਾਸ਼ੀ ਦਾ ਕਾਰਨ ਸਮਝਿਆ—

ਦਿਵਸ ਕੇ ਬਾਘਿਨ ਸੁਰਨਰ ਮੋਹੇ,
ਰਾਤੀ ਸਾਹਿਰ ਸੋਖੇ

ਇਕ ਹੋਰ ਥਾਂ ਕਿਹਾ ਗਿਆ ਹੈ –

ਦਾਮਿ ਕਾਢਿ ਬਾਘਿਨ ਲੈ ਆਇਆ।
ਮਾਉ ਕਹੈ ਮੈਂ ਪੁੱਤ ਬਿਆਹਿਆ,
ਗੀਲੀ ਲਕੜੀ ਕੋ ਘੁਨ ਲਾਇਆ।

ਪੰਜਾਬੀ ਕਿੱਸਾ ਸਾਹਿਤ ਵਿਚ ਇਸਤਰੀ ਦੀ ਵਿਥਿਆ ਬਹੁਤ ਹੀ ਸਾਹਸਹੀਨ ਵਿਖਾਈ ਗਈ ਹੈ। ਜੇ ਕਿਤੇ ਇਸਤਰੀ ਦਾ ਸਾਹਸ ਭਰਪੂਰ ਕਿਸੇ ਕਿੱਸਾ-ਕਵੀ ਨੇ ਚਿਤਰ ਖਿੱਚਿਆ ਵੀ ਹੈ, ਤਾਂ ਉਹ ਬਹੁਤ ਪੇਤਲਾ ਹੈ ਤੇ ਉਸ ਵਿਚ ਚੇਤੰਨਤਾ ਦਾ ਅਭਾਵ ਹੈ।

ਕਿੱਸਾ ਕਾਵਿ ਸਾਮੰਤਸ਼ਾਹੀ ਕਾਲ ਦੀ ਰਚਨਾ ਹੈ। ਜਗੀਰਦਾਰੀ ਸਮਾਜ ਵਿਚ ਇਸਤਰੀ ਦੀ ਕੋਈ ਕੀਮਤ ਵੀ ਨਹੀਂ ਸੀ। ਉਸ ਦੀ ਕੋਈ ਆਵਾਜ਼ ਨਹੀਂ ਸੀ। ਉਸ ਨੂੰ ਬਿਲਕੁਲ ਇਸ ਤਰ੍ਹਾਂ ਸਮਝਿਆ ਜਾਂਦਾ ਸੀ ਜਿਵੇਂ ਉਹ ਲਹੂ ਮਾਸ ਦਾ ਬੁੱਤ ਹੋਵੇ, ਜਿੰਦਾ, ਜਾਗਦਾ ਤੇ ਹਰਕਤ ਕਰਦਾ ਪਰ ਆਪਣੀ ਆਵਾਜ਼ ਬਿਲਕੁਲ ਨਾ ਕੱਢ ਸਕਦਾ, ਤੇ ਜਿਸ ਨੂੰ ਆਦਮੀ ਜਿਵੇਂ ਚਾਹੇ ਵਰਤੇ, ਜਿੰਨਾ ਚਿਰ ਮਰਜ਼ੀ ਵਰਤੇ ਜਦੋਂ ਚਾਹੇ ਪਰ੍ਹਾਂ ਚੁਰਾਹੇ ਵਿਚ ਵਗਾਹ ਮਾਰੇ। ਇਸ ਜੁਗ ਵਿਚ ਇਸਤਰੀ ਦੀ ਕੋਈ ਦਰਦ ਫਰਿਆਦ ਨਹੀਂ ਸੀ ਸੁਣੀ ਜਾਂਦੀ। ਇਸਤਰੀ ਨੂੰ ਆਦਮੀ ਦੀ ਦਾਸੀ ਸਮਝਿਆ ਜਾਂਦਾ ਸੀ—ਆਦਮੀ ਦੇ ਪੈਰ ਦੀ ਜੁੱਤੀ।

ਪੰਜਾਬੀ ਕਿੱਸਾ ਕਵੀ ਪੀਲੂ ਮਾਝੇ ਦਾ ਮੁਸਲਮਾਨ ਜੱਟ ਸੀ ਤੇ ਉਸ ਨੇ ਮਿਰਜ਼ਾ ਸਾਹਿਬਾਂ ਦਾ ਕਿੱਸਾ ਪੰਜਾਬੀ ਵਿਚ ਸਭ ਤੋਂ ਪਹਿਲਾਂ ਲਿਖਿਆ।

ਉਹ ਲਿਖਦਾ ਹੈ :—

ਚੜ੍ਹਦੇ ਮਿਰਜ਼ੇ ਖਾਨ ਨੂੰ ਜੱਟ ਵੰਝਲ ਦਿੰਦਾ ਮੱਤ
ਭੱਠ ਰੰਨਾਂ ਦੀ ਦੋਸਤੀ ਖੁਰੀਂ ਜਿਨ੍ਹਾਂ ਦੀ ਮੱਤ
ਹੱਸ ਕੇ ਲਾਂਦੀਆਂ ਯਾਰੀਆਂ
ਰੋ ਕੇ ਦਿੰਦੀਆਂ ਦੱਸ।

ਪੀਲੂ ਦੇ ਇਨ੍ਹਾਂ ਸ਼ਬਦਾਂ ਤੋਂ ਇਸਤਰੀ ਜਾਤੀ ਪ੍ਰਤੀ ਘਿਰਣਾ ਸਾਫ ਜ਼ਾਹਰ ਹੁੰਦੀ ਹੈ। ਉਹ ਉਨ੍ਹਾਂ ਦੀ ਦੋਸਤੀ ਨੂੰ ਭੱਠ ਕਹਿੰਦਾ ਹੈ ਕਿ ਇਸਤਰੀਆਂ ਦੀ ਮੱਤ ਖੁਰੀਂ ਹੁੰਦੀ ਹੈ।

ਮੁਕਬਲ, ਜਿਸ ਨੇ ਅਹਿਮਦ ਤੋਂ ਬਾਅਦ ਤੇ ਵਾਰਸ ਤੋਂ ਪਹਿਲਾਂ ਹੀਰ ਬੈਂਤਾਂ ਵਿਚ ਲਿਖੀ, ਇਸਤਰੀ ਜਾਤੀ ਬਾਰੇ ਲਿਖਦਾ ਹੈ—

ਰਾਂਝਾ ਆਖਦਾ ਰੰਨਾਂ ਥੀ ਨਫਾ ਨਾਹੀਂ,
ਰੰਨਾਂ ਨਾਲ ਨਾ ਦੋਸਤੀ ਲਾਈਏ ਜੀ।
ਰੰਨਾਂ ਸੱਚਿਆਂ ਨੂੰ ਚਾ ਕਰਨ ਝੂਠਾ,
ਵਾਰੇ ਰੰਨਾ ਦੇ ਮੂਲ ਨਾ ਜਾਈਏ ਜੀ।

ਇਹ ਕਿੱਸਾ ਕਵੀ ਚੇਤੰਨ ਤੌਰ ਤੇ ਭਾਵੇਂ ਇਸਤਰੀ ਜਾਤੀ ਦੀ ਭੰਡੀ ਨਾ ਹੀ ਕਰ ਰਹੇ ਹੋਣ ਪਰ ਅਭੋਲ ਹੀ ਉਨ੍ਹਾਂ ਦੇ ਕਿੱਸਿਆਂ ਵਿਚ ਇਸਤਰੀ ਦਾ ਜ਼ਿਕਰ ਆ ਜਾਂਦਾ ਹੈ। ਤੇ ਉਹ ਇਸ 'ਚ ਅਚੇਤ ਰੌਰ ਹੀ ਭੰਡਣੀ ਕਰ ਜਾਂਦੇ ਹਨ ਕਿਉਂਕਿ ਇਹ ਵੀ ਉਨ੍ਹਾਂ ਨੂੰ ਸਮੇਂ ਦੀ ਦੇਣ ਸੀ। ਜਗੀਰਦਾਰੀ ਯੁੱਗ ਵਿਚ ਇਸਤਰੀ ਜਾਤੀ ਨਾਲ ਵਰਤਾਉ ਹੀ ਇੰਜ ਹੁੰਦਾ ਸੀ।

ਸਿਖ ਰਾਜ ਸਮੇਂ ਪੰਜਾਬੀ ਕਿੱਸਾ ਸਾਹਿਤ ਆਮ ਲੋਕਾਂ ਦੀਆਂ ਪਿਆਰ ਕਹਾਣੀਆ ਦੀ ਥਾਂ, ਰਜਵਾੜਿਆਂ ਦਾ ਹੱਕ ਪੂਰਨ ਲਗ ਪਿਆ। ਜਿਤ ਜਗੀਰਦਾਰ, ਰਜਵਾੜਿਆਂ ਦੇ ਸੋਹਲੇ ਗਾਏ ਜਾਣ ਲਗੇ। ਤੇ ਇਹ ਜਗੀਰਦਾਰ ਇੰਨ੍ਹਾਂ ਕਿੱਸਾ ਕਵੀਆਂ ਨੂੰ ਜਗੀਰਾਂ ਸੌਂਪਣ ਲਗੇ। ਕਿੱਸਾ ਕਵੀ ਸ਼ਾਸਕ ਸ਼੍ਰੇਣੀ ਦੇ ਮਨੋਰੰਜਨ ਲਈ ਰਹਿ ਗਿਆ। ਅਮੀਰਾਂ ਸ਼ਾਹੂਕਾਰਾਂ, ਜਗੀਰਦਾਰਾਂ, ਰਜਵਾੜਿਆ ਆਦਿ ਦੇ ਦਿਲ ਪਰਚਾਵੇ ਦਾ ਸਾਧਨ ਬਣ ਗਿਆ। ਅਹਿਮਦ ਯਾਰ, ਕਾਦਰ ਯਾਰ ਆਦਿ ਪੰਜਾਬੀ ਕਿੱਸਾ ਕਵੀਆਂ ਨੇ ਏਵੇਂ ਹੀ ਕੀਤਾ। ਇਸ ਕਾਲ ਦੇ ਕਿੱਸਾ ਸਾਹਿਤ ਵਿਚ ਵੀ ਇਸਤਰੀ ਪ੍ਰਤੀ ਨਫਰਤ ਬਹੁਤ ਪਰਬਲ ਤੇ ਕਾਟਵੀਂ ਸੀ। ਵਾਰਸ ਸ਼ਾਹ ਆਪਣੀ ਹੀਰ ਵਿਚ ਮਰਦਾਂ ਨੂੰ ਨੇਕੀਆਂ ਦੇ ਜਹਾਜ਼ ਆਖਦਾ ਤੇ ਇਸਤਰੀਆਂ ਨੂੰ ਬੁਰਾਈਆਂ ਦੀਆਂ ਬੇੜੀਆਂ ਕਹਿੰਦਾ ਹੈ —

ਮਰਦ ਹੈਨ ਜਹਾਜ਼ ਜੋ ਨੇਕੀਆਂ ਦੇ
ਰੰਨਾਂ ਬੇੜੀਆਂ ਹੈਨ ਬੁਰਾਈਆਂ ਦੀਆਂ।

ਉਸ ਵੇਲੇ ਦੀਆਂ ਸਾਂਸਕ੍ਰਿਤਕ, ਸਭਿਆਚਾਰਕ ਤੇ ਸਮਾਜਕ ਕੀਮਤਾਂ ਵੀ ਇਸਤਰੀ ਦੇ ਵਿਰੁਧ ਸਨ। ਇਸਤਰੀ ਨੂੰ ਪਿਆਰ ਕਰਨ ਦੀ ਕੋਈ ਖੁਲ੍ਹ ਨਹੀਂ ਸੀ। ਜੇ ਉਹ ਕਿਸੇ ਨੂੰ ਪਿਆਰ ਕਰਨ ਲੱਗ ਪਵੇ ਤਾਂ ਉਸ ਨੂੰ ਆਪਣਾ ਪਿਆਰ ਲੁਕਵਾਂ ਰੱਖਣਾ ਪੈਂਦਾ ਸੀ। ਪਰ ਪਿਆਰ ਕਿੰਨਾ ਕੁ ਚਿਰ ਲੁਕਵਾਂ ਰਖਿਆ ਜਾ ਸਕਦਾ ਹੈ, ਆਖਰ ਜ਼ਾਹਰ ਹੋ ਜਾਂਦਾ ਹੈ। ਤੇ ਜਿਸ ਵੇਲੇ ਪਿਆਰ ਨਸ਼ਰ ਹੋ ਜਾਂਦਾ ਸੀ, ਉਸ ਵੇਲੇ ਜਾਂ ਤਾਂ ਪਿਆਰ ਤੋਂ ਮੁਕਰਨਾ ਪੈਂਦਾ ਸੀ, ਪਰ ਜੇ ਮੁਕਰਿਆਂ ਕੰਮ ਨਾ ਬਣੇ ਤਾਂ ਉਸ ਨੂੰ ਇਸ ਦਾ ਐਲਾਨੀਆਂ ਇਕਬਾਲ ਕਰਨਾ ਪੈਂਦਾ।

ਵਾਰਸ ਸ਼ਾਹ ਆਪਣੀ ਹੀਰ ਵਿਚ ਕਹਿੰਦਾ ਹੈ ਕਿ ਜਿਸ ਵੇਲੇ ਇਸਤਰੀ ਕਿਸੇ ਨੂੰ ਪਿਆਰ ਕਰਨ ਲੱਗ ਪੈਂਦੀ ਸੀ, ਘਰਦਿਆਂ ਨੂੰ ਇਵੇਂ ਜਾਪਦਾ ਜਿਵੇਂ ਕਿ ਸਾਰੇ ਖਾਨਦਾਨ ਦਾ ਹੀ ਨੱਕ ਵੱਢਿਆ ਗਿਆ ਹੋਵੇ। ਹੀਰ ਦਾ ਪਿਓ ਹੀਰ ਨੂੰ ਕਹਿੰਦਾ ਹੈ—

ਤੈਨੂੰ ਡੂੰਘੜੇ ਖੂਹ 'ਚ ਰੋੜਾਂ,
ਕੁਲ ਪਟਿਓ ਬਚੜੀ ਮੋਰੀਏ ਨੀ।

ਤੀਵੀਂ ਨੂੰ ਨੀਵੀਂ ਨਜ਼ਰ ਤੇ ਸ਼ਰਮ ਨਾਲ ਰਹਿਣ ਦੇ ਉਪਦੇਸ਼ ਦਿਤੇ ਜਾਂਦੇ ਸਨ:

ਨੀਵੀਂ ਨਜ਼ਰ ਤੇ ਹਯਾ ਦੇ ਨਾਲ ਰਹੀਏ
ਤੈਨੂੰ ਸਭ ਸਿਆਣੇ ਫਰਮਾਉਂਦੇ ਨੇ।

ਉਸ ਵੇਲੇ ਔਰਤਾਂ ਨੂੰ ਘਰੋਂ ਬਾਹਰ ਜਾਣ ਦੀ ਆਗਿਆ ਵੀ ਨਹੀਂ ਸੀ ਹੁੰਦੀ। ਇਸਤਰੀਆਂ ਨੂੰ ਜਿਵੇਂ ਕੈਦ ਵਿਚ ਬੰਦ ਕਰ ਦਿਤਾ ਗਿਆ ਹੋਵੇ। ਉਹਨਾਂ ਲਈ ਨੱਚਣਾ ਕੁੱਦਣਾ ਵਰਜਤ ਸੀ। ਪਰ ਮਰਦਾਂ ਲਈ ਐਸਾ ਕੋਈ ਬੰਧਨ ਨਹੀਂ ਸੀ। ਉਹ ਪੰਛੀਆਂ ਦੀ ਤਰ੍ਹਾਂ ਆਜ਼ਾਦ ਜਿਥੇ ਮਰਜ਼ੀ ਜਾ ਸਕਦੇ ਸਨ। ਵਾਰਸ ਸ਼ਾਹ ਕਹਿੰਦਾ ਹੈ—

ਬਾਹਰ ਫਿਰਨ ਨਾ ਸੋਂਹਦਾ ਜੱਟੀਆਂ ਨੂੰ
ਅਜ ਕਲ੍ਹ ਲਾਗੀ ਘਰ ਆਉਂਦੇ ਨੇ।

ਇਸਤਰੀ ਨੂੰ ਪਿਆਰ ਕਰਨ ਵੇਲੇ ਸਾਰਾ ਅਮਲਾ ਕਿਵੇਂ ਉਸ ਦੇ ਪਿਛੇ ਪੈ ਜਾਂਦਾ ਸੀ—

ਵਾਰਸ ਸ਼ਾਹ ਜਿਹੜੀ ਧੀ ਬੁਰੀ ਹੋਵੇ,
ਦੇਈਏ ਰੋੜ੍ਹ ਸਮੁੰਦਰੋਂ ਪਾਰ ਮੀਆਂ।

ਉਸ ਜੁਗ ਵਿਚ ਰਾਜੇ, ਕਾਜ਼ੀ (ਅਦਾਲਤ) ਧਰਮ, ਮਾਪੇ ਸਭ ਪਿਆਰ ਦੇ ਵਿਰੋਧੀ ਸਨ। ਨਕਾਹ ਵੇਲੇ ਤੀਵੀਂ ਮਰਦ ਦੀ ਮਨਜ਼ੂਰੀ ਲਈ ਜਾਂਦੀ ਹੈ—ਪਰ ਕਾਜ਼ੀ ਔਪ-ਹੁਦਰੀਆਂ ਕਰਦਾ ਹੈ। ਹੀਰ ਕਹਿੰਦੀ ਹੈ—

ਅਗਲਾ ਤੋੜ ਕੇ ਹੋਰ ਨਕਾਹ ਪੜ੍ਹਨਾ,
ਆਖ ਰੱਬ ਨੇ ਕਦੋਂ ਫ਼ਰਮਾਇਆ ਹੈ।

ਇਸਤਰੀ ਬਥੇਰਾ ਸਾਹਸ ਵੀ ਕਰਦੀ ਹੈ। ਸਮਾਜ ਨਾਲ ਮਾਪਿਆਂ ਨਾਲ, ਧਰਮ ਨਾਲ ਆਹਢਾ ਲਾਉਂਦੀ ਹੈ —

ਵਾਰਸ਼ ਸ਼ਾਹ ਨਾ ਮੁੜਾਂ ਰੰਝੇਟੜੇ ਤੋਂ
ਭਾਵੇਂ ਬਾਪ ਦੇ ਬਾਪ ਦਾ ਬਾਪ ਆਵੇ।

ਪਰ ਫਿਰ ਵੀ ਉਸ ਦੀ ਕੋਈ ਪੇਸ਼ ਨਹੀਂ ਜਾਂਦੀ ਤੇ, ਉਸ ਦਾ ਜਬਰੀ ਕਿਸੇ ਹੋਰ ਨਾਲ ਵਿਆਹ ਕਰ ਦਿਤਾ ਜਾਂਦਾ ਹੈ। ਇਸ ਦੀ ਮਰਜ਼ੀ ਨੂੰ ਕੁਝ ਵੀ ਨਹੀਂ ਸੀ ਸਮਝਿਆ ਜਾਂਦਾ।

ਆਰਥਕ ਲਾਭ ਲਈ ਵੀ ਇਸਤਰੀ ਨੂੰ ਵਰਤਿਆ ਜਾਂਦਾ ਸੀ। ਵਾਰਸ ਦੀ ਹੀਰ ਵਿਚ ਜਿਸ ਵੇਲੇ ਹੀਰ ਦੇ ਮਾਪਿਆਂ ਨੂੰ ਥੋੜਾ ਜਿੰਨਾ ਵੀ ਆਰਥਕ ਲਾਭ ਪਹੁੰਚਣ ਦੀ ਸੰਭਾਵਨਾ ਦਾ ਪਤਾ ਲਗਦਾ ਹੈ ਤਾਂ ਉਹ ਆਪਣੀ ਕੁੜੀ ਦੀ ਇੱਜ਼ਤ ਨੂੰ ਵੀ ਛਿੱਕੇ ਟੰਗ ਦਿੰਦੇ ਹਨ :—

ਸਾਡੀ ਧੀ ਦਾ ਕੁਝ ਨਾ ਲਾਹ ਲੈਂਦਾ,
ਸਭ ਟਹਿਲ ਟਕੋਰ ਕਰਾ ਲਈਏ।
ਜਦੋਂ ਹੀਰ ਡੋਲੀ ਪਾ ਤੋਰ ਦੇਈਏ
ਰੁੱਸ ਪਵੇ ਤਾਂ ਜਵਾਬ ਤਾਂ ਚਾ ਦੇਈਏ।

'ਸਾਹਿਤ ਲੋਕਾਂ ਲਈ' ਦਾ ਨਾਹਰਾ ਭਾਵੇਂ ਵਰਤਮਾਨ ਕਾਲ ਦਾ ਹੈ ਪਰ ਇਸ ਦੀ ਨੁਹਾਰ ਪੁਰਾਤਨ ਸਮਿਆਂ ਤੋਂ ਹੀ ਵੇਖੀ ਜਾ ਸਕਦੀ ਹੈ। ਪੁਰਾਣੇ ਸਮੇਂ ਤੋਂ ਹੀ ਲੋਕਾਂ ਤੇ ਜੋਕਾਂ ਦੇ ਦੋ ਧੜੇ ਸਨ। ਅਮੀਰ ਤੇ ਗਰੀਬ ਦੀ ਵਿੱਥ ਕਾਫੀ ਸੀ। ਜਗੀਰਦਾਰੀ ਤੇ ਸਰਮਾਏਦਾਰੀ ਜੁਗ ਵਿਚ ਇਹ ਵਿੱਥ ਇਕ ਪਾੜ ਬਣ ਗਈ। ਭਾਵੇਂ ਇਸ ਗੱਲ ਵਿਚ ਜ਼ਿਆਦਾ ਸਾਹਿਤ ਕੇਵਲ ਸਾਹਿਤ ਲਈ ਜਾਂ ਅਮੀਰਾਂ ਦੇ ਚੋਜਾਂ ਲਈ ਰਚਿਆ ਜਾਂਦਾ ਰਿਹਾ ਤੇ ਗਰੀਬਾਂ ਨੂੰ ਮਿੱਠੀ ਨੀਂਦ ਸੰਵਾਈ ਰੱਖਦਾ ਰਿਹਾ ਉਹਨਾਂ ਤੇ ਇਹ ਸਾਹਿਤ ਅਫੀਮ ਦੇ ਨਸ਼ੇ ਦਾ ਕੰਮ ਕਰਦਾ ਰਿਹਾ। ਪਰ ਉਸ ਕਾਲ ਤੋਂ ਹੀ ਕਿਤੇ ਕਿਤੇ ਕੋਈ ਸਿਆਣਾ ਕਲਾਕਾਰ ਵੀ ਪੈਦਾ ਹੁੰਦਾ ਰਿਹਾ, ਜਿਹੜਾ ਲੋਕਾਂ ਦੀ ਨਬਜ਼ ਪਛਾਣਦਾ ਰਿਹਾ ਤੇ ਉਹਨਾਂ ਦੇ ਹੱਕਾਂ ਲਈ ਲਿਖਦਾ ਰਿਹਾ।

ਲੋਕਾਂ ਦੇ ਸਾਹਿਤਕਾਰ ਗੁਰੂ ਨਾਨਕ ਦੇਵ ਨੇ ਇਸਤਰੀ ਜਾਤੀ ਸਬੰਧੀ ਜ਼ਹਿਰੀਲੇ ਵਾਤਾਵਰਣ ਵਿਚ ਅੰਮ੍ਰਿਤ ਘੋਲਿਆ ਤੇ ਇਸਤਰੀ ਨੂੰ ਰਾਜਿਆਂ ਤੇ ਮਹਾਂ ਪੁਰਖਾਂ ਦੀ ਜਨਮ ਦਾਤਾ ਆਖਿਆ—

ਭੰਡ ਮੂਆ ਭੰਡ ਭਾਲੀਏ
ਭੰਡੇ ਹੋਵੇ ਬੰਧਾਨ।
ਸੋ ਕਿਉ ਮੰਦਾ ਆਖੀਐ
ਜਿਤੁ ਜੰਮੇ ਰਾਜਾਨਿ।

ਗੁਰੂ ਨਾਨਕ ਤੋਂ ਬਾਅਦ ਬਾਕੀ ਗੁਰੂਆਂ ਨੇ ਵੀ ਇਸਤਰੀ ਜਾਤੀ ਨੂੰ ਵਡਿਆਇਆ ਤੇ ਉਸ ਨੂੰ ਮਰਦ ਜਾਤੀ ਦੇ ਬਰਾਬਰ ਦਾ ਸਮਝਿਆ।

ਦਮੋਦਰ ਪੰਜਾਬੀ ਦਾ ਪਹਿਲਾ ਕਿੱਸਾ ਕਵੀ ਹੋਇਆ ਹੈ। ਉਸ ਨੇ ਆਪਣੀ 'ਹੀਰ' ਵਿਚ ਇਸਤਰੀ ਦਾ ਨਿਰੋਲ ਸਾਹਸ ਭਰਪੂਰ ਚਿਤਰ ਖਿਚਿਆ ਹੈ। ਉਸ ਦੀ ਹੀਰ ਬਲਵਾਨ ਹੈ...ਉਹ ਕਾਜ਼ੀ ਨੂੰ ਕਹਿੰਦੀ ਹੈ—

ਸੁਣ ਕਾਜ਼ੀ ਦਿਲ ਨਹੀਂ ਰਾਜ਼ੀ, ਤੁਧ ਕੇ ਪਾਈ ਬਾਜ਼ੀ
ਮੈਂ ਤੇ ਰਾਂਝੇ ਨਿਉਂ ਚਿਰੋਕਾ ਜਾ ਸਾਹਿਬ ਖਲਕਤ ਸਾਜੀ
ਰੱਬ ਨਿਕਾਹ ਦਿਲਾਂ ਦੇ ਪੜ੍ਹਦਾ ਤੂੰ ਕੀ ਕਰਸੇਂ ਕਾਜ਼ੀ

ਨੂਰ ਚੰਘੜ ਨਾਲ ਲੜਾਈ ਕਰਦੀ ਰਹਿੰਦੀ ਹੈ—

ਅਜੇ ਕੀ ਕੀਤਾ ਤਾਇਆ ਤੈਨੂੰ ਅਜੇ ਹੋਰ ਕਰੇਸਾਂ
ਦਾਹੜੀ ਤੇਂਡੀ ਦਾ ਵਾਲ ਨਾਂ ਛੋੜੀ, ਹਿਕ ਹਿਕ ਨੱਪ ਪਟੇਸਾਂ।

ਵਾਰਸ ਨੇ ਵੀ ਆਪਣੀ ਹੀਰ ਏਵੇਂ ਹੀ ਬਲਵਾਨ ਤੇ ਰਸ-ਭਰਪੂਰ ਚਿਤਰੀ ਹੈ।

ਹਾਸ਼ਮ ਸ਼ਾਹ ਵਰਗੇ ਆਜਜ਼ ਕਿੱਸਾ-ਕਾਰਾਂ ਨੇ ਵੀ ਇਸਤਰੀ ਜਾਤੀ ਦੀ ਸਾਹਸ ਭਰਪੂਰ ਤੇ ਬਲਵਾਨ ਵਿਆਖਿਆ ਕੀਤੀ ਹੈ—

ਤੁਰਸਾਂ ਮੂਲ ਨਾ ਡਰਸਾਂ, ਜਾਨ ਤਲੀ ਤੇ ਧਰਸਾਂ
ਜਬ ਲਗ ਸਾਸ ਨਿਰਾਸ ਨਾ ਹੋਵਾਂ, ਮਰਨੋਂ ਮੂਲ ਨਾਂ ਡਰਸਾਂ।

ਹਾਸ਼ਮ ਨੇ ਇਸਤਰੀ ਵਿਚ ਅੱਤ ਦੀ ਸਹਿਨਸ਼ੀਲਤਾ ਵਿਖਾਈ ਹੈ—

ਖੁਸ਼ ਹੋ ਅਸਾਂ ਤੁਧ ਕਾਰਨ
ਥਲ ਵਿਚ ਜਾਨ ਗਵਾਈ।

ਏਥੇ ਇਸਤਰੀ ਕੁਰਬਾਨੀ ਦਾ ਪੁਤਲਾ ਜ਼ਾਹਰ ਹੁੰਦੀ ਹੈ।

ਸਮੁੱਚੇ ਤੌਰ ਤੇ ਅਸੀਂ ਕਹਿ ਸਕਦੇ ਹਾਂ ਕਿ ਪੁਰਾਤਨ ਪੰਜਾਬੀ ਸਾਹਿਤ ਵਿਚ ਜਿਥੇ ਸਾਹਿਤਕਾਰਾਂ ਨੇ ਇਸਤਰੀ ਨੂੰ ਨਿਤਾਣੀ ਤੇ ਸਾਹਸਹੀਨ ਵਿਆਖਿਆ, ਉਥੇ ਬਲਵਾਨ ਤੇ ਸਾਹਸ ਭਰਪੂਰ ਵੀ ਸਾਬਤ ਕੀਤਾ ਹੈ। ●

ਘੁਣਤਰਾਂ:

# ਪਤਨੀ ਬਨਾਮ ਪਤੀ

—ਦਲਬੀਰ

**ਪਤਨੀ ਵਲੋਂ :**

ਮੇਰੇ ਸਿਰ ਦੇ ਸਾਈਆਂ ਜੀਓ,

ਜਦੋਂ ਦੀ ਮੈਂ ਪੇਕੇ ਆਈ ਹਾਂ, ਤੁਸਾਂ ਇਕ ਵੀ ਚਿੱਠੀ ਨਹੀਂ ਪਾਈ। ਮੁੰਨਾ ਆਪਣੇ ਡੈਡੀ ਨੂੰ ਬਹੁਤ ਚੇਤੇ ਕਰਦਾ ਹੈ, ਪਰ ਡੈਡੀ ਹਨ ਕਿ ਚਿੱਠੀ ਵੀ ਨਹੀਂ ਲਿਖ ਸਕਦੇ। ਮੈਂ ਤਾਂ, ਤੁਹਾਨੂੰ ਪਤਾ ਹੀ ਹੈ, ਆਉਂਦੀ ਹੀ ਨਹੀਂ ਸੀ। ਤੁਸਾਂ ਜ਼ਬਰਦਸਤੀ ਭੇਜਿਆ ਹੈ। ਜੇ ਤੁਸੀਂ ਆਪ ਗੱਡੀ ਚੜ੍ਹਾਉਂਣ ਨਾ ਆਉਂਦੇ ਤਾਂ ਮੈਂ ਐਤਕਾਂ ਵੀ ਤੁਹਾਥੋਂ ਕਿਰਾਇਆ ਤੇ ਖਰਚ ਲੈ ਕੇ ਸ਼ਿਫਾਨ ਦੀ ਸਾੜ੍ਹੀ ਲੈ ਆਉਣੀ ਸੀ, ਪਰ ਤੁਸੀਂ ਤਾਂ ਮੈਨੂੰ ਕੱਢ ਕੇ ਹੀ ਰਾਜ਼ੀ ਸੀ। ਪਰ ਖੈਰ! ਹਾਂ ਸੱਚ ਇਕ ਦੋ ਗੱਲਾਂ ਤੁਹਾਨੂੰ ਕਹਿਣੀਆਂ ਸਨ। ਰੇਡੀਓ ਦੇ ਹੇਠੋਂ ਪਰਚੀ ਚੁਕ ਕੇ ਹੁਸਨ ਡਰਾਈ-ਕਲੀਨਰ ਵਾਲਿਆਂ ਦਿਉਂ ਮੇਰੀ ਜਾਰਜੈਟ ਦੀ ਸਾੜ੍ਹੀ ਲੈ ਆਉਣਾ ਤੇ ਉਹ ਨੂੰ ਸੰਭਾਲ ਕੇ ਰਖ ਦੇਣਾ। ਨਾਲੇ ਸਿਰਮੁੰਨੀ ਸਿਮਰੋ ਗੁਆਂਢਣ ਇਕ ਦਿਨ ਮੈਥੋਂ ਆਟੇ ਦਾ ਛੰਨਾ ਲੈ ਗਈ ਸੀ, ਉਹ ਲੈ ਲੈਣਾ, ਭੁੱਲ ਨਾ ਜਾਣਾ। ਰਸੋਈ ਵਿਚ ਜੇ ਕਿਤੇ ਚਾਹ ਬਨਾਉਣ ਜਾਓ ਤਾਂ ਸਾਰਾ ਗੰਦ ਹੀ ਨਾ ਪਾ ਦੇਣਾ। ਮੈਨੂੰ ਤੁਹਾਡਾ ਪਤਾ, ਤੁਸੀਂ ਸਫਾਈ ਨਾਲ ਕੰਮ ਨਹੀਂ ਕਰ ਸਕਦੇ। ਅੱਛਾ ਬਾਕੀ ਫੇਰ ਸਹੀ। ਖਤ ਦਾ ਜਵਾਬ ਮੁੜ ਦੀ ਡਾਕੇ ਦੇਣਾ।

—0—

**ਪਤੀ ਵਲੋਂ :**

ਭਾਗਵਾਨੇ,

ਤੇਰੀ ਚਿੱਠੀ ਮਿਲੀ। ਇਹ ਗੱਲਤ ਹੈ ਕਿ ਮੈਂ ਤੈਨੂੰ ਭੁੱਲ ਗਿਆ ਹਾਂ, ਸਗੋਂ ਮੈਂ ਤਾਂ ਤੈਨੂੰ ਰੋਜ਼ ਚੇਤੇ ਕਰਦਾ ਹਾਂ। ਮੁੰਨੇ ਨੂੰ ਵੀ ਚੇਤੇ ਕਰਦਾ ਹਾਂ। ਹਾਂ ਤੇ ਤੇਰੇ ਕਹਿਣ ਮੁਤਾਬਕ ਮੈਂ ਉਹੀ ਸਾੜ੍ਹੀ ਲੈ ਆਂਦੀ ਹੈ। ਗੁਆਂਢਣ ਨੂੰ ਪੁਛਿਆ ਸੀ, ਉਹਨੇ ਕਿਹਾ ਕਿ ਤੇਰੇ ਆਉਣ ਤੇ ਹੀ ਆਟਾ ਵਾਪਸ ਕਰੇਗੀ ਕਿਉਂਕਿ ਉਸਨੇ ਆਟੇ ਦਾ ਛੰਨਾ ਭਰਿਆ ਹੋਇਆ ਨਹੀਂ ਸੀ ਲਿਆ, ਸਗੋਂ ਥੋੜਾ ਜਿਹਾ ਊਣਾ ਸੀ। ਹੋਰ ਕੀ ਹਾਲ-ਚਾਲ ਹੈ? ਮੇਰਾ ਖਿਆਲ ਹੈ ਤੂੰ ਹਾਲੇ ਦੋ ਮਹੀਨੇ ਹੋਰ ਆਪਣੇ ਮਾਪਿਆਂ ਕੋਲ ਰਹਿਣਾ ਚਾਹੇਂਗੀ।

—0—

**ਪਤਨੀ ਵਲੋਂ :**

ਮੁੰਨੇ ਦੇ ਡੈਡੀ ਜੀ,

ਤੁਹਾਡੀ ਚਿੱਠੀ ਮਿਲੀ। ਪਰ ਤੁਸਾਂ ਇਹ ਤਾਂ ਦਸਿਆ ਨਹੀਂ ਕਿ ਕਿਤੇ ਮੋਏ ਭਾਈ ਨੇ ਸਾੜ੍ਹੀ ਖਰਾਬ ਤਾ ਨਹੀਂ ਕਰ ਦਿਤੀ। ਇਹ ਸਾੜ੍ਹੀ ਮੈਂ ਤਿੰਨ ਵਾਰ ਦੇ ਕਿਰਾਏ ਸਾਂਭ ਕੇ ਲਿਆਂਦੀ ਸੀ। ਉਹ ਭਾਈ ਵੀ ਕਪੜੇ ਖਰਾਬ ਕਰਕੇ ਰੱਖ ਦਿੰਦੇ ਹਨ। ਪਰ ਤੁਹਾਨੂੰ ਕੀ, ਤੁਸੀਂ ਤਾਂ ਚੁੱਪਚਾਪ ਬਿਨਾਂ ਵੇਖਿਆਂ ਲੈ ਲਈ ਹੋਣੀ ਏ। ਤੇ ਕੀ ਕਿਹਾ ਤੁਸੀਂ ਸਿਮਰੋ ਸਿਰਮੁੰਨੀ ਕਹਿੰਦੀ ਆਟੇ ਦਾ ਛੰਨਾ ਨਹੀ ਸੀ, ਘੱਟ ਸੀ? ਮੈਨੂੰ ਆ ਲੈਣ ਦਿਓ, ਮੈਂ ਉਹਦੀ ਗੁਤਨੀ ਫੜ ਕੇ ਚੇਤੇ ਕਰਵਾਊਂ ਪਈ ਕਿੰਨਾ ਆਟਾ ਸੀ। ਲੈ ਦੱਸ ਖਾਂ ਜਾਇਆ-ਖਾਣੀ ਨੂੰ ਵੱਡੀ ਲਾਟੀਕੀਨ, ਅਖੇ ਆਟੇ ਦਾ ਛੰਨਾ ਪੂਰਾ ਨਹੀਂ। ਘਰ ਖਾਣ ਨੂੰ ਨਹੀਂ ਮਾਂ ਪੀਹਣ ਚਲੀ। ਜੇ ਏਡੀ ਖਾਨਦ ਨੀ ਸੀ ਤਾਂ ਫੇਰ ਮੰਗਣ ਕਿਉਂ ਆਈ ਸੀ। ਪਰ ਤੁਸੀਂ ਕਾਹਨੂੰ ਪੁਛਣਾ ਹੋਇਆ, ਤੁਸੀਂ ਤਾਂ ਮੂੰਹ ਵਿਚ ਘੁੰਗਣੀਆਂ ਪਾ ਲੈਣੀਆਂ ਹੋਈਆ। ਲੋਕਾਂ ਦੇ ਘਰ ਵਾਲੇ ਆ, ਗਲ ਪੈ ਜਾਂਦੇ ਆ। ਪਰ ਤੁਸੀਂ ਤਾਂ ਬਸ ਘੁੱਗੂ ਈ ਹੋ।

ਖੈਰ, ਮੈਨੂੰ ਆ ਲੈਣ ਦਿਓ, ਸਭ ਠੀਕ ਕਰ ਲਵਾਂਗੀ। ਤੁਸੀਂ ਇਸੇ ਹਫਤੇ ਮੈਨੂੰ ਲੈਣ ਆ ਜਾਓ। ਹੁਣ ਮੇਰਾ ਇਥੇ ਦਿਲ ਨਹੀਂ ਲਗਦਾ। ਨਾਲੇ ਮੁੰਨਾ ਤੁਹਾਨੂੰ ਬਹੁਤ ਚੇਤੇ ਕਰਦਾ ਹੈ।

—0—

**ਪਤੀ ਵਲੋਂ :**

ਮੇਰੀ ਪਿਆਰੀ ਲਾੜਾਂ ਜੀਓ,

ਤੁਹਾਡੀ ਚਿੱਠੀ ਤੋਂ ਲਗਦਾ ਹੈ ਕਿ ਤੁਸੀਂ ਆਪਣੇ ਪੇਕੇ ਘਰ ਤੋਂ ਬਹੁਤ ਛੇਤੀ ਅੱਕ ਗਏ ਹੋ। ਆਖਰ ਅਜਿਹੀ ਵੀ ਕੀ ਗੱਲ ਹੋਈ ਕਿ ਜਿਸ ਘਰ ਵਿਚ ਤੁਸਾਂ ਵੀਹ ਬਾਈ ਵਰ੍ਹੇ ਬਿਤਾਏ ਹੋਣ, ਉਸ ਘਰ ਵਿਚ ਤੁਹਾਡਾ ਹੁਣ ਦੋ ਮਹੀਨੇ ਵੀ ਦਿਲ ਨਾ ਲਗੇ। ਤੇ ਨਾਲ ਏਥੇ ਤਾਂ ਮੌਸਮ ਵੀ ਠੀਕ

ਨਹੀਂ ਹੈ। ਬਹੁਤ ਸਖਤ ਗਰਮੀ ਪੈਂਦੀ ਹੈ—ਅਜਿਹੀ ਸਖਤ ਗਰਮੀ ਨੂੰ ਤੁਸੀਂ ਕਿਵੇਂ ਝੱਲੋਗੇ। ਨਾਲੇ ਮੈਂ ਸੁਣਿਆ ਕਿ ਤੁਹਾਡੇ ਪੇਕੇ ਸ਼ਹਿਰ ਦਾ ਮੌਸਮ ਬਹੁਤ ਹੀ ਸੁਹਾਉਣਾ ਹੈ। ਓਹਦੇ ਸਾਹਵੇਂ ਸ਼ਿਮਲੇ ਦਾ ਮੌਸਮ ਵੀ ਕੀ ਹੋਣਾ ਹੋਇਆ! ਇਸ ਲਈ ਤੁਸੀਂ ਹਾਲੇ ਹੋਰ ਕੁਝ ਦਿਨ ਰਹਿ ਲਵੋ।

—0—

**ਪਤਨੀ ਵਲੋਂ :**

ਮੁੰਨੇ ਦੇ ਡੈਡੀ,

ਤੁਸੀਂ ਵੀ ਅਜੀਬ ਗੱਲਾਂ ਲਿਖਦੇ ਹੋ! ਮੈਂ ਭਲਾ ਏਨੇ ਦਿਨ ਕਿਵੇਂ ਰਹਿ ਸਕਦੀ ਹਾਂ! ਘਰ ਦਾ ਤੁਸੀਂ ਪਤਾ ਨਹੀਂ ਕੀ ਬਣਾਇਆ ਹੋਣਾ! ਤੁਸੀਂ ਤਾਂ ਦਸਾਂ ਮਿੰਟਾਂ ਵਿਚ ਉਥੱਲ ਪੁਥੱਲ ਮਚਾ ਦਿੰਦੇ ਹੋ ਤੇ ਮੈਂ ਵਿਚਾਰੀ ਸਾਰਾ ਦਿਨ ਚੀਜ਼ਾਂ ਵਸਤਾਂ ਠੀਕ ਕਰਨ ਵਿਚ ਲਗੀ ਰਹਿੰਦੀ ਹਾਂ। ਹਾਂ ਸੱਚ, ਚੀਜ਼ਾਂ ਵਸਤਾਂ ਤੋਂ ਚੇਤੇ ਆਇਆ ਤੁਹਾਡਾ ਪੈਨ ਮੈਂ ਅੱਲ-ਮਾਰੀ ਵਿਚ ਪਏ ਬੱਤਖਾਂ ਵਾਲੇ ਡੱਬੇ ਵਿਚ ਰਖ ਦਿਤਾ ਸੀ ਅਤੇ ਤੁਹਾਡੀ ਟਾਈ ਅਟੈਚੀ ਕੇਸ ਵਿਚ। ਕਿਤੇ ਲੱਭਦੇ ਲੱਭਦੇ ਘਰ ਦਾ ਨਕਸ਼ਾ ਈ ਨਾ ਵਿਗਾੜ ਦੇਣਾ। ਆਖਰ ਆ ਕੇ ਸਾਂਭਣਾ ਤਾਂ ਮੈਨੂੰ ਹੀ ਪੈਣਾ ਏ। ਹਾਂ ਨਾਲੇ ਰੋਟੀ ਘਰ ਹੀ ਪਕਾਉਂਦੇ ਹੋ ਕਿ ਹੋਟਲ ਤੋਂ ਖਾਂਦੇ ਓ? ਮੈਨੂੰ ਸੱਚੀ ਇਹ ਗੱਲ ਚੰਗੀ ਨਹੀਂ ਲਗਦੀ ਪਈ ਤੁਸੀਂ ਹੋਟਲ ਤੋਂ ਰੋਟੀ ਖਾਓ। ਤੇ ਜੇ ਘਰ ਬਣਾਉਂਦੇ ਹੋ ਤਾਂ ਹਾਏ, ਕਿਥੇ ਤੁਸੀਂ ਹੱਥ ਸਾੜਦੇ ਹੋਵੋਗੇ! ਇਸੇ ਲਈ ਤਾਂ ਮੈਂ ਕਹਿੰਦੀ ਹਾਂ ਪਈ ਮੈਨੂੰ ਛੇਤੀ ਤੋਂ ਛੇਤੀ ਲੈ ਜਾਓ।

ਮੁੰਨਾ ਹੁਣ ਬੋਲਣ ਲਗ ਪਿਆ ਹੈ। ਉਹ ਹੁਣ ਜਿਸ ਕੋਲ ਵੀ ਜਾਂਦਾ ਹੈ, ਡੈਡੀ ਸਮਝ ਕੇ ਉਹਨੂੰ ਗਿੱਲਾ ਕਰ ਦਿੰਦਾ ਹੈ। ਤੇ ਨਾਲੇ ਉਹ ਤੋਤਲੀ ਅਵਾਜ਼ ਵਿਚ ਕਹਿੰਦਾ ਹੈ "ਦੈਦੀ ਜਾਨਾਂ।" ਮੇਰੇ ਲਈ ਨਹੀਂ ਤਾਂ ਮੁੰਨੇ ਲਈ ਹੀ ਲੈ ਜਾਵੋ। ਤੇ ਫੇਰ ਇਥੇ ਮੌਸਮ ਮੂਸਮ ਵੀ ਚੰਗਾ ਨਹੀਂ ਹੈ। ਸਾਨੂੰ ਤੇ ਬੱਸ ਆਪਣੇ ਘਰ ਦਾ ਮੌਸਮ ਈ ਚੰਗਾ ਲਗਦਾ।

— 0 —

**ਪਤਨੀ ਵਲੋਂ :**

ਮੁੰਨੇ ਦੀ ਅੰਮਾਂ,

ਏਥੇ ਅਜਕਲ੍ਹ ਦੰਗੇ ਫਸਾਦ ਹੋ ਰਹੇ ਹਨ। ਤੂੰ ਅਖਬਾਰਾਂ ਵਿਚ ਪੜ੍ਹਿਆ ਹੀ ਹੋਣਾ ਏਂ? ਪਰ ਕਿਥੋਂ, ਅਖਬਾਰ ਤਾਂ ਤੂੰ ਭੁੱਲ ਕੇ ਵੀ ਨਾ ਦੇਖਣੀ ਹੋਈ। ਚਲੋ ਖੈਰ, ਮੈਂ ਨਹੀਂ ਚਾਹੁੰਦਾ ਕਿ ਤੂੰ ਏਥੇ ਆ ਕੇ ਆਪਣੇ ਆਪ ਨੂੰ ਤੇ ਮੁੰਡੇ ਨੂੰ ਖਤਰੇ ਵਿਚ ਪਾਵੇਂ। ਨਾਲੇ ਮਕਾਨ ਮਾਲਕ ਨਾਲ ਝਗੜਾ ਹੋ ਗਿਆ ਸੀ ਤੇ ਮੈਂ ਉਹਦਾ ਸਿਰ ਪਾੜ ਦਿਤਾ। ਉਹਨੇ ਵੀ ਮੇਰੀ ਉਂਗਲ ਤੋੜ ਦਿਤੀ। ਜਿੰਨੀ ਦੇਰ ਤਕ ਉਸ ਕੇਸ ਦਾ ਫੈਸਲਾ ਨਹੀਂ ਹੋ ਜਾਂਦਾ ਤੇਰਾ ਹੁਣ ਇਥੇ ਆਉਣਾ ਠੀਕ ਨਹੀਂ।

—0 —

**ਪਤਨੀ ਵਲੋਂ :**

ਮੁੰਨੇ ਦੇ ਡੈਡੀ,

ਹਾਏ ਹਾਏ, ਮੇਰੀ ਤਾਂ ਸੁਣ ਕੇ ਜਾਨ ਈ ਨਿਕਲ ਗਈ। ਉਸ ਭਾਈਆਂ ਖਾਣੇ ਨੇ ਤਾਂ ਪਹਿਲਾਂ ਈ ਅੱਤ ਚੁਕੀ ਹੋਈ ਸੀ। ਕਦੇ ਪਾਣੀ ਬੰਦ ਕਰ ਦਿਤਾ, ਕਦੇ ਨਾਲੀ ਡੱਕ ਦਿਤੀ ਤੇ ਕਦੇ ਰੌਲਾ ਪਾਉਣਾ ਸ਼ੁਰੂ ਕਰ ਦਿਤਾ। ਹੁਣ ਤਾਂ ਮੈਂ ਇਥੇ ਨਹੀਂ ਰਹਿ ਸਕਦੀ। ਮੈਂ ਉਹਦੀ ਘਰਵਾਲੀ ਖਸਮਾਂ ਨੂੰ ਖਾਣੀ ਦੀ ਚੂੰਡੀ ਪੁੱਟ ਕੇ ਹੱਥ ਨਾ ਫੜਾ ਦਿਆਂ ਤਾਂ ਮੇਰਾ ਨਾਮ ਕੋਈ ਹੋਰ ਰੱਖ ਦੇਣਾ। ਹੁਣ ਮੈਂ ਨਹੀਂ ਰਹਿ ਸਕਦੀ। ਤੁਸੀਂ ਫੌਰਨ ਕਿਰਾਇਆ ਭੇਜ ਦਿਓ, ਮੈਂ ਆ ਜਾਵਾਂਗੀ। ਤੁਸੀਂ ਬੇਸ਼ੱਕ ਨਾ ਆਉਣਾ। ਕਿਰਾਇਆ ਛੇਤੀ ਭੇਜਣਾ।

—0—

**ਪਤੀ ਵਲੋਂ :**

ਮੇਰੀ ਪਿਆਰੀ ਰਾਣੀ,

ਘਬਰਾਉਣ ਦੀ ਲੋੜ ਨਹੀਂ। ਮਕਾਨ ਮਾਲਕ ਨਾਲ ਸਮਝੌਤਾ ਹੋ ਗਿਆ ਹੈ। ਹੁਣ ਸਭ ਠੀਕ ਠਾਕ ਹੈ। ਤੂੰ ਹਾਲੇ ਹੋਰ ਆਪਣੇ ਪੇਕੇ ਰਹਿ ਸਕਦੀ ਹੈਂ। ਏਥੇ ਕਿਸੇ ਗੱਲ ਦਾ ਫਿਕਰ ਨਾ ਕਰੀਂ। ਗੁਆਂਢਣ ਤੋਂ ਮੈਂ ਛੰਨਾ ਆਟੇ ਦਾ ਲੈ ਲਿਆ ਹੈ। ਸਾੜ੍ਹੀ ਵੀ ਦੇਖ ਲਈ ਹੈ; ਠੀਕ ਠਾਕ ਹੈ, ਕਿਤਿਓਂ ਖਰਾਬ ਨਹੀਂ। ਇਸ ਕਰਕੇ ਤੇਰੇ ਆਉਣ ਦੀ ਹਾਲੇ ਕਾਹਲੀ ਨਹੀਂ। ਨਾਲੇ ਹਾਲੇ ਤਨਖਾਹ ਨਹੀਂ ਮਿਲੀ। ਕਿਰਾਇਆ ਕਿਥੋਂ ਭੇਜਾਂ?

—0—

**ਪਤਨੀ ਵਲੋਂ :**

ਮੁੰਨੇ ਦੇ ਡੈਡੀ,

ਮੈਨੂੰ ਇਥੇ ਆਈ ਨੂੰ ਦੋ ਮਹੀਨੇ ਹੋ ਚੁਕੇ ਨੇ। ਹੁਣ ਮੈਂ ਹੋਰ ਚਿਰ ਨਹੀਂ ਠਹਿਰ ਸਕਦੀ। ਮੈਂ ਪਰਸੋਂ ਨੂੰ ਗੱਡੀ ਫੜ ਕੇ ਆ ਰਹੀ ਹਾਂ। ਕਿਰਾਇਆ ਮੈਂ ਇਥੋਂ ਲੈ ਲਵਾਂਗੀ। ਇਸ ਚਿੱਠੀ ਨੂੰ ਤਾਰ ਸਮਝਣਾ ਤੇ ਮੈਨੂੰ ਗੱਡੀ ਤੇ ਲੈਣ ਆ ਜਾਣਾ।

—0—

**ਪਤੀ ਵਲੋਂ :**

(ਅਰਜੈਂਟ ਤਾਰ)

ਅੱਜ ਹੀ ਟੂਰ ਤੇ ਜਾ ਰਿਹਾ ਹਾਂ। ਵੀਹ ਦਿਨ ਮਗਰੋਂ ਮੁੜਾਂਗਾ।

— 0 —

# ਸੰਗੀਤ ਝਲਕੀਆਂ

ਪ੍ਰ: ਜੋਗਿੰਦਰ ਬਾਵਰਾ
ਗੌ: ਟ੍ਰੇਨਿੰਗ ਕਾਲਜ, ਜਲੰਧਰ।

ਸੰਗੀਤ ਮਨੁਖੀ ਜੀਵਨ ਵਿਚ ਰਸ ਭਰ ਦਿੰਦਾ ਹੈ। ਜੀਵਨ ਨੂੰ ਸੁਖੀ ਬਣਾਉਂਦਾ ਹੈ। ਇਸ ਨਾਲ ਆਨੰਦ ਦੀ ਪ੍ਰਾਪਤੀ ਹੁੰਦੀ ਹੈ। ਆਨੰਦ ਦੁਆਰਾ ਮਨੁਖ ਦੁਖ ਚਿੰਤਾ, ਥਕਾਵਟ ਆਦਿ ਤੋਂ ਛੁਟਕਾਰਾ ਪਾਉਂਦਾ ਹੈ। ਸੁਰ ਅਤੇ ਤਾਲ ਵਿਚ ਬੜਾ ਪ੍ਰਭਾਵ ਹੈ। ਮਨੁਖ ਇਸ ਵਿਚ ਲੀਨ ਹੋ ਕੇ ਦੁਨੀਆਂ ਦੇ ਝੰਝਟਾਂ ਤੋਂ ਥੋੜ੍ਹੀ ਦੇਰ ਲਈ ਆਜ਼ਾਦ ਹੋ ਜਾਂਦਾ ਹੈ। ਮਨੁਖ ਕੀ ਇਸ ਦਾ ਅਸਰ ਪੇੜ ਪੌਦਿਆਂ ਤੇ ਵੀ ਹੁੰਦਾ ਹੈ। ਜੰਤੂ ਅਤੇ ਜਾਨਵਰਾਂ ਤੇ ਇਨਾਂ ਪ੍ਰਭਾਵ ਹੁੰਦਾ ਹੈ ਕਿ ਉਹ ਮੌਤ ਦੇ ਸਾਹਮਣੇ ਉਪਸਥਿਤ ਹੋ ਜਾਂਦੇ ਹਨ। ਹਿਰਨ, ਸਪ ਆਦਿ ਸੰਗੀਤ ਧੁਨ ਨਾਲ ਹੀ ਪਕੜੇ ਜਾਂਦੇ ਹਨ। ਇਹ ਦੇਸ਼, ਜਾਤੀ, ਭਾਸ਼ਾ ਆਦਿ ਦੇ ਬੰਧਨਾਂ ਤੋਂ ਮੁਕਤ ਹੈ। ਸੰਗੀਤ ਸੰਮੇਲਨਾਂ ਵਿਚ ਗਾਇਕ ਪੰਜਾਬੀ, ਸਾਰੰਗੀ ਵਾਦਕ ਮੁਸਲਮਾਨ ਅਤੇ ਤਬਲਾ ਵਾਦਕ ਬੰਗਾਲੀ ਹੁੰਦਾ ਹੈ। ਪੰਡਤ ਰਵੀ ਸ਼ੰਕਰ ਨਾਲ ਤਬਲਾ ਵਾਦਕ ਉਸਤਾਦ ਅਲ੍ਹਾ ਰਖਾ ਅਤੇ ਉਸਤਾਦ ਵਲਾਇਤ ਖਾਂ ਨਾਲ ਪੰਡਤ ਸ਼ਾਮਤਾ ਪ੍ਰਸਾਦ ਸੰਗਤ ਕਰਦੇ ਹਨ। ਮੁਸਲਮਾਨਾਂ ਦੇ ਸ਼ਾਗਿਰਦ ਹਿੰਦੂ ਅਤੇ ਹਿੰਦੂਆਂ ਦੇ ਸ਼ਾਗਿਰਦ ਮੁਸਲਮਾਨ ਹਨ। ਭਾਰਤ ਵਿਚ ਸੰਗੀਤ ਸਾਧਕ ਅਤੇ ਸੰਗੀਤ ਪ੍ਰੇਮੀ ਇਸ ਕਲਾ ਨੂੰ ਕਮਾਲ ਤੇ ਲੈ ਗਏ ਸਨ। ਪਿਛਲੇ ਵਰ੍ਹਿਆਂ ਵਿਚ ਉਸਤਾਦ ਅਮੀਰ ਖਾਂ ਸਾਹਿਬ ਦਾ ਦਿਹਾਂਤ ਹੋ ਗਿਆ। ਮੈਨੂੰ ਇਕ ਸ਼ਿਸ਼ ਨੇ ਦਸਿਆ ਕਿ ਇਕ ਵਾਰੀ ਖਾਂ ਸਾਹਿਬ ਕਿਸੇ ਬੰਗਾਲੀ ਸ਼ਿਸ਼ ਦੇ ਘਰ ਗਏ। ਮਾਂ ਸੁਰਸਵਤੀ ਦੀ ਮੂਰਤੀ, ਅਤੇ ਖਾਂ ਸਾਹਿਬ ਦੀ ਫੋਟੋ ਇਕਠੀਆਂ ਰਖੀਆਂ ਸਨ। ਖਾਂ ਸਾਹਿਬ ਮਾਂ ਸੁਰਸਵਤੀ ਦਾ ਅਪਮਾਨ ਦੇਖ ਕੇ ਕਾਰਨ ਪੁਛਿਆ। ਸ਼ਿਸ਼ ਨੇ ਦਸਿਆ ਕਿ ਇਸ ਮੂਰਤੀ ਦੀ ਇਕ ਉਂਗਲ ਟੁਟ ਗਈ ਹੈ। ਇਹ ਖੰਡਿਤ ਹੋ ਗਈ ਹੈ। ਅਸੀਂ ਖੰਡਿਤ ਮੂਰਤੀ ਦੀ ਪੂਜਾ ਨਹੀਂ ਕਰਦੇ। ਖਾਂ ਸਾਹਿਬ ਨੂੰ ਬੜਾ ਦੁਖ ਹੋਇਆ ਤੇ ਮੂਰਤੀ ਚੁਕ ਕੇ ਆਪਣੇ ਘਰ ਲਿਆ ਕੇ ਸਜਾ ਦਿਤੀ। ਉਸਤਾਦ ਅਲਾਉਦੀਨ ਖਾਂ ਸਾਹਿਬ ਸੁਰਸਵਤੀ ਉਪਾਸਕ ਸਨ। ਉਨ੍ਹਾਂ ਦੇ ਘਰ ਹਿੰਦੂ ਦੇਵੀ ਦੇਵਤਿਆਂ ਦੀਆਂ ਤਸਵੀਰਾਂ ਲਗੀਆਂ ਹੋਈਆਂ ਸਨ।

ਸੰਗੀਤ ਸਿਖਨ ਲਈ ਆਦਮੀ ਨੂੰ ਬਹੁਤ ਕੁਝ ਕਰਨਾ ਪੈਂਦਾ ਹੈ। ਜਦੋਂ ਤਕ ਉਹ ਸੰਗੀਤ ਸਿਖਨ ਲਈ ਦੀਵਾਨਾ ਨਹੀਂ ਹੋ ਜਾਂਦਾ ਸੰਗੀਤਕਾਰ ਨਹੀਂ ਬਣ ਸਕਦਾ। ਦੀਵਾਨਗੀ ਬੜੀ ਜ਼ਰੂਰੀ ਹੈ। ਸਿਖਨ ਅਤੇ ਰਿਆਜ਼ ਕਰਨ ਦੀ ਧੁਨ ਜਦ ਤਕ ਉਸ ਦੇ ਸਿਰ ਤੇ ਸਵਾਰ ਨਹੀਂ ਹੋ ਜਾਂਦੀ ਕਾਮਯਾਬੀ ਦਾ ਪ੍ਰਸ਼ਨ ਹੀ ਨਹੀਂ ਉਠਦਾ। ਇਥੇ ਪੁਰਾਣੇ ਉਸਤਾਦਾਂ ਦੀਆਂ ਦੋ, ਚਾਰ ਮਿਸਾਲਾਂ ਹਾਜ਼ਰ ਹਨ।

ਅਕਬਰ ਦਾ ਸੰਗੀਤ ਪ੍ਰੇਮ ਪ੍ਰਸਿੱਧ ਹੈ। ਇਕ ਵਾਰੀ ਉਹ ਜੰਗਲ ਵਿਚ ਸ਼ਿਕਾਰ ਖੇਡਨ ਗਏ। ਥੱਕ ਗਏ, ਪਿਆਸ ਨੇ ਵੀ ਸਤਾਇਆ। ਨੌਕਰਾਂ ਨੂੰ ਪਾਣੀ ਲਈ ਭੇਜਿਆ। ਥੋੜੀ ਦੂਰ ਇਕ ਸ਼ਿਵ ਮੰਦਿਰ ਸੀ। ਇਕ ਸਾਧੂ ਵੀਣਾ ਰਖੀਂ ਪੂਜਾ ਪਾਠ ਕਰ ਰਿਹਾ ਸੀ: ਨੌਕਰ ਪਾਣੀ ਲੈ ਆਇਆ ਅਤੇ ਸਾਧੂ ਬਾਰੇ ਵੀ ਦਸਿਆ। ਬਾਦਸ਼ਾਹ ਸੰਗੀਤਕਾਰ ਯੋਗੀ ਦੇ ਦਰਸ਼ਨਾਂ ਲਈ ਚਲ ਪਿਆ। ਸਾਧੂ ਦੀ ਵੀਣਾ ਸੁਣ ਕੇ

ਬਾਦਸ਼ਾਹ ਬੜਾ ਪ੍ਰਭਾਵਤ ਹੋਇਆ ਕਿਉਂਕਿ ਅਜੇਹੀ ਵੀਣਾ ਉਸ ਨੇ ਪਹਿਲੇ ਕਦੇ ਨਹੀਂ ਸੀ ਸੁਣੀ। ਬਾਦਸ਼ਾਹ ਨੇ ਉਸ ਨੂੰ ਆਪਣੇ ਦਰਬਾਰ ਵਿਚ ਲੈ ਜਾਣ ਲਈ ਕਿਹਾ ਪਰ ਉਹ ਨਾ ਮੰਨਿਆ। ਜਦ ਉਸ਼ ਨੂੰ ਤਾਨਸੈਨ ਦੀ ਸੰਗਤ ਪ੍ਰਾਪਤ ਹੋਣ ਦਾ ਲਾਲਚ ਦਿਤਾ ਤਾਂ ਉਹ ਮੰਨ ਗਿਆ। ਇਹ ਸਾਧੂ ਕੌਣ ਸੀ? ਰਾਜਾ ਸਮੋਖਨ ਸਿੰਘ ਦਾ ਪੁੱਤਰ ਮਿਸ਼ਰੀ ਸਿੰਘ। ਪਿਤਾ ਦੀ ਮਿਰਤਿਊ ਦੇ ਉਪਰੰਤ ਸੰਨਿਆਸੀ ਹੋ ਗਿਆ ਸੀ। ਰਾਜਾ ਸਮੋਖਨ ਸਿੰਘ ਤੋਂ ਹੀ ਉਸ ਨੂੰ ਵੀਣਾ ਦੀ ਸਿਖਿਆ ਮਿਲੀ ਸੀ। ਸਮੋਖਨ ਸਿੰਘ ਦੀ ਮੌਤ ਅਕਬਰ ਦੁਆਰਾ ਹੀ ਹੋਈ ਸੀ। ਬਾਦਸ਼ਾਹ, ਸਾਧੂ ਨੂੰ ਦਰਬਾਰ ਵਿਚ ਲੈ ਆਇਆ। ਹੁਣ ਸਮਰਾਟ ਦੇ ਦਰਬਾਰ ਵਿਚ ਤਾਨਸੈਨ ਵਰਗਾ ਗਾਇਕ ਅਤੇ ਮਿਸ਼ਰੀ ਸਿੰਘ ਵਰਗਾ ਵੀਣਾ ਵਾਦਕ ਨਹੀਂ ਸੀ।

ਤਾਨਸੈਨ ਧਰੁਪਦ ਗਾਉਂਦੇ ਤੇ ਮਿਸ਼ਰੀ ਸਿੰਘ ਵੀਣਾ ਤੇ ਸੰਗਤ ਕਰਦੇ। ਦੋਨਾਂ ਵਿਚ ਪ੍ਰੇਮ ਵਧਦਾ ਗਿਆ। ਪਰ ਕੁਝ ਦਿਨਾਂ ਬਾਅਦ ਮੁਕਾਬਲੇ ਦੀ ਭਾਵਨਾ ਜਾਗ ਪਈ। ਤਾਨਸੈਨ ਨੇ ਇਕ ਦਿਨ ਐਸੇ ਗੀਤ ਦੀ ਰਚਨਾ ਕੀਤੀ ਜਿਹੜੀ ਮਿਸ਼ਰੀ ਸਿੰਘ ਵੀਣਾ ਤੇ ਨਾ ਕੱਢ ਸਕਿਆ। ਕਿਉਂਕਿ ਹਰ ਸਾਜ ਦੀ ਆਪਣੀ ਆਪਣੀ ਪਾਬੰਦੀ ਹੁੰਦੀ ਹੈ। ਇਸ ਨੂੰ ਮਿਸ਼ਰੀ ਸਿੰਘ ਨੇ ਅਪਮਾਨ ਸਮਝਿਆ ਤੇ ਤਾਨਸੈਨ ਨੂੰ ਉਲਾਂਭਾ ਦਿਤਾ ਕਿ ਇਹ ਕੰਮ ਸਜਨਤਾ ਦੇ ਵਿਪਰੀਤ ਹੈ। ਤਾਨ ਸੈਨ ਕੁਝ ਕਟੂ ਵਚਨ ਬੋਲੇ। ਜਿਸ ਨੂੰ ਖਤਰੀ ਪੁਤਰ ਸਹਿਨ ਨਾ ਕਰ ਸਕਿਆ ਅਤੇ ਚੋਟ ਮਾਰ ਕੇ ਜ਼ਖਮੀ ਕਰ ਦਿਤਾ। ਮਿਸ਼ਰੀ ਸਿੰਘ ਦਾ ਕ੍ਰੋਧ ਸ਼ਾਂਤ ਹੋਇਆ ਤੇ ਉਹ ਪਛਤਾਇਆ। ਡਰਦਾ ਮਾਰਾ ਦਿਲੀ ਤੋਂ ਨੱਸ ਗਿਆ।

ਮਿਸ਼ਰੀ ਸਿੰਘ ਫਿਰ ਬਨਾਂ ਵਿਚ ਪੁਜ ਗਿਆ। ਹੁਣ ਉਹ ਸਾਧੂ ਨਹੀਂ ਸਗੋਂ ਦੋਸ਼ੀ ਦੀ ਤਰ੍ਹਾਂ ਸੀ। ਅਚਾਨਕ ਉਸ ਦੀ ਮੁਲਾਕਾਤ ਅਕਬਰ ਦੇ ਵਜ਼ੀਰ ਜਨਾਬ ਖਾਨ ਖਾਨਾ ਨਾਲ ਹੋ ਗਈ। ਉਹ ਸਮਝਾ ਬੁਝਾ ਕੇ ਘਰ ਲੈ ਆਏ। ਵਜ਼ੀਰ ਨੇ ਬਾਦਸ਼ਾਹ ਨੂੰ ਦਸਿਆ ਕਿ ਇਕ ਪਰਦਾ ਨਸ਼ੀਨ ਇਸਤਰੀ ਵੀਣਾ ਵਾਦਕ ਉਸ ਦੇ ਘਰ ਆਈ ਹੈ। ਉਸ ਦਾ ਵੀਣਾ ਵਾਦਨ ਸੁਨਣ ਲਈ ਉਸ ਦੇ ਘਰ ਚਲਨਾ ਪਏਗਾ। ਬਾਦਸ਼ਾਹ ਮੰਨ ਗਏ। ਦਿਨ ਮੁਕਰਰ ਹੋ ਗਿਆ। ਵਾਦਨ ਸੁਣਣ ਤੇ ਤਾਨ ਸੈਨ ਨੇ ਕਿਹਾ ਇਹ ਇਸਤਰੀ ਨਹੀਂ ਮੇਰਾ ਸ਼ਤਰੂ ਮਿਸ਼ਰੀ ਸਿੰਘ ਹੈ। ਪਰਦਾ ਉਠਾਇਆ, ਗਿਆ ਮਿਸ਼ਰੀ ਸਿੰਘ ਪ੍ਰਗਟ ਹੋਏ। ਤਾਨ ਸੈਨ ਨੇ ਸਜ਼ਾ ਦੀ ਮੰਗ ਕੀਤੀ। ਪਰ ਅਕਬਰ ਨੇ ਕਿਹਾ "ਤਾਨਸੈਨ ਇਸ ਵਿਚ ਕੋਈ ਸੰਦੇਹ ਨਹੀਂ ਕਿ ਮਿਸ਼ਰੀ ਸਿਘ ਦੰਡਨੀਅ ਹੈ ਪਰੰਤੂ ਜੇ ਤੂੰ ਮੈਨੂੰ ਇਸ ਦੇ ਬਰਾਬਰ ਦਾ ਕੋਈ ਕਲਾਕਾਰ ਲਿਆ ਦੇਵੇਂ ਤਾਂ ਮੈਂ ਇਸ ਦੀ ਹੁਣੇ ਹੀ ਗਰਦਨ ਉਡਵਾ ਦੇਵਾਂ" ਤਾਨ ਸੈਨ ਇਸ ਕਲਾ ਪ੍ਰੇਮ ਅਗੇ ਝੁਕ ਗਿਆ ਤੇ ਪ੍ਰੇਮ ਵਿਚ ਭਿਜੀਆਂ ਅਖਾਂ ਨਾਲ ਮਿਸ਼ਰੀ ਸਿੰਘ ਦੇ ਗਲੇ ਚਿਮਟ ਗਿਆ। ਅਗੇ ਚਲ ਕੇ ਇਹ ਪ੍ਰੇਮ ਰਿਸ਼ਤੇ ਵਿਚ ਬਦਲ ਗਿਆ। ਤਾਨ ਸੈਨ ਨੇ ਆਪਣੀ ਪੁਤਰੀ ਸੁਰਸਵਤੀ ਦਾ ਵਿਆਹ ਮਿਸ਼ਰੀ ਸਿੰਘ ਨਾਲ ਕਰ ਦਿਤਾ। ਕਿਹਾ ਜਾਂਦਾ ਹੈ ਕਿ ਬਾਅਦ ਵਿਚ ਮਿਸ਼ਰੀ ਸਿੰਘ ਮੁਸਲਮਾਨ ਬਨ ਗਿਆ ਤੇ ਉਸ ਦਾ ਨਾਮ ਨੌਬਤ ਖਾਂ ਰਖਿਆ ਗਿਆ।

ਗਰਮੀ ਦਾ ਮੌਸਮ ਸੀ। ਸੰਗੀਤ ਸਭਾ ਜੁੜੀ ਹੋਈ ਸੀ। ਕਾਂਸ਼ੀ ਨਰੇਸ਼ ਨੇ ਉਸਤਾਦ ਮਹੁੰਮਦ ਅਲੀ ਸਾਹਿਬ ਨੂੰ ਰਬਾਬ ਤੇ ਬਿੰਦ੍ਰਾਬਨੀ ਸਾਰੰਗ ਰਾਗ ਸੁਨਾਉਣ ਲਈ ਬੇਨਤੀ ਕੀਤੀ। ਰਬਾਬ ਸੁਣ ਕੇ ਮਹਾਰਾਜ ਇਤਨੇ ਮੁਗਧ ਹੋ ਗਏ ਕਿ ਫਿਰ ਕਿਸੇ ਹੋਰ ਸੰਗੀਤਕਾਰ ਦਾ ਸੰਗੀਤ ਸੁਣਿਆ ਹੀ ਨਾਂ ਅਤੇ ਕਹਿਨ ਲਗੇ ਕਿ ਮੁਹੰਮਦ ਅਲੀ ਖਾਂ ਦਾ ਰਬਾਬ ਸੁਨ ਕੇ ਰਾਗ ਬਿੰਦ੍ਰਾਬਨੀ ਸਾਰੰਗ ਮੇਰੇ ਹਿਰਦੇ ਤੇ ਅੰਕਿਤ ਹੋ ਗਿਆ ਹੈ ਜਿਸ ਨਾਲ ਮੈਨੂੰ ਪਰਮ ਸ਼ਾਂਤੀ ਮਿਲੀ ਹੈ। ਇਸ ਲਈ ਹੁਣ ਮੈਂ ਕਿਸੇ ਦੂਸਰੇ ਰਾਗ ਨੂੰ ਸੁਣ ਕੇ ਅਪਣੇ ਹਿਰਦੇ ਤੇ ਸਾਰੰਗ ਰਾਗ ਦੇ ਪਏ ਪ੍ਰਭਾਵ ਨੂੰ ਨਸ਼ਟ ਨਹੀਂ ਕਰਨਾ ਚਾਹੁੰਦਾ।

ਉਸਤਾਦ ਇਮਦਾਦ ਖਾਂ ਸਾਹਿਬ, ਉਸਤਾਦ ਵਿਲਾਯਤ ਖਾਂ ਸਾਹਿਬ ਦੇ ਦਾਦਾ ਜੀ ਰਿਆਜ਼ ਕਰਨ ਦੇ ਬੜੇ ਪਾਬੰਦ ਸਨ। ਰਿਆਜ਼ ਪੂਰਾ ਕੀਤੇ ਬਿਨਾ ਆਸਨ ਤੋਂ ਉਠਦੇ ਨਹੀਂ ਸਨ। ਉਹਨਾਂ ਦੀ ਧਰਮ ਪਤਨੀ ਜਦੋਂ ਅਪਣੀਆਂ ਅੰਤਮ ਘੜੀਆਂ ਗਿਣ ਰਹੀ ਸੀ, ਇਮਦਾਦ ਖਾਂ ਸਾਹਿਬ ਰਿਆਜ਼ ਵਿਚ ਮਗਨ ਸਨ। ਜਦੋਂ ਕੁਝ ਪੜੋਸੀਆਂ ਨੇ ਉਹਨਾਂ ਨੂੰ ਦਮ ਤੋੜ ਰਹੀ ਧਰਮ ਪਤਨੀ ਨੂੰ ਆਖਰੀ ਵਾਰ ਦੇਖਨ ਲਈ ਕਿਹਾ ਤਾਂ ਉਹਨਾਂ ਨੇ ਉਤਰ ਦਿਤਾ—"ਠਹਿਰੋ, ਪਹਿਲੇ ਮੇਰਾ ਰਿਆਜ਼ ਸਮਾਪਤ ਹੋ ਜਾਣ ਦਿਓ।" ਪਰ ਦੋ ਘੰਟੇ ਬਾਅਦ ਜਦ ਉਹਨਾਂ ਦਾ ਅਭਿਆਸ ਖਤਮ ਹੋਇਆ ਤਾਂ ਉਸ ਸਮੇਂ ਤਕ ਉਹਨਾਂ ਦੀ ਜੀਵਨ ਸਾਥਣ ਦੀ ਜੀਵਨ ਲੀਲਾ

ਸਮਾਪਤ ਹੋ ਚੁਕੀ ਸੀ। ਉਹ ਕੇਵਲ ਅਪਨੀ ਪਤਨੀ ਦਾ ਮਿਰਤਕ ਸ਼ਰੀਰ ਹੀ ਦੇਖ ਸਕੇ।

ਮਰਹੂਮ ਉਸਤਾਦ ਅਲਾਉਦੀਨ ਖਾਂ ਸਾਹਿਬ ਨੂੰ ਬਚਪਨ ਤੋਂ ਹੀ ਸੰਗੀਤ ਸਿਖਣ ਦੀ ਚੇਟਕ ਲੱਗ ਗਈ ਸੀ। ਇਕ ਵਾਰੀ ਉਹ ਗੁਰੂ ਦੀ ਖੋਜ ਵਿਚ ਰਾਮਪੁਰ ਪੁੱਜੇ। ਉਹਨਾਂ ਦਿਨਾਂ ਵਿਚ ਉਸਤਾਦ ਵਜ਼ੀਰ ਖਾਂ ਸਾਹਿਬ ਦਾ ਬੜਾ ਨਾਮ ਸੀ ਅਤੇ ਗੁਣੀ ਵੀ ਬੜੇ ਸਨ। ਅਲਾਉਦੀਨ ਖਾਂ ਵਜ਼ੀਰ ਖਾਂ ਸਾਹਿਬ ਪਾਸੋਂ ਸਿਖਣਾ ਚਾਹੁੰਦੇ ਸਨ। ਚਾਰ ਪੰਜ ਮਹੀਨੇ ਉਹਨਾਂ ਦੀ ਹਵੇਲੀ ਦੇ ਸਾਹਮਣੇ ਚਕਰ ਕਟਦੇ ਰਹੇ ਇਸ ਆਸ ਤੇ ਕਿ ਕਦੀ ਤਾਂ ਉਸਤਾਦ ਨਾਲ ਭੇਂਟ ਹੋ ਹੀ ਜਾਵੇਗੀ। ਪਰ ਉਥੇ ਸਿਪਾਹੀਆਂ ਦਾ ਪਹਿਰਾ ਲਗਾ ਰਹਿੰਦਾ ਸੀ। ਮੁਲਾਕਾਤ ਹੀ ਨਾ ਹੋ ਸਕੀ। ਉਹ ਬੜੇ ਨਿਰਾਸ਼ ਹੋ ਗਏ ਤੇ ਦੋ ਰੁਪਏ ਦੀ ਅਫ਼ੀਮ ਲੈ ਕੇ ਖੁਦਕੁਸ਼ੀ ਕਰਨ ਤੇ ਉਤਾਰੂ ਹੋ ਗਏ। ਮਰਨ ਤੋਂ ਪਹਿਲਾਂ ਨਮਾਜ਼ ਪੜ੍ਹਣ ਲਈ ਮਸੀਤ ਵਿਚ ਗਏ। ਮੁਲਾਂ ਨੇ ਉਦਾਸ ਚਹਿਰਾ ਵੇਖ ਕੇ ਦੁਖ ਦਾ ਕਾਰਨ ਪੁਛਿਆ। ਖਾਂ ਸਾਹਿਬ ਨੇ ਅਪਨੀ ਹਾਲਤ ਤੇ ਮਜਬੂਰੀ ਦੱਸੀ। ਮੌਲਵੀ ਨੇ ਨਵਾਬ ਰਾਮਪੁਰ ਦੇ ਨਾਮ ਇਕ ਪੱਤਰ ਦਿਤਾ ਅਤੇ ਕਿਹਾ ਕਿ ਇਹ ਪੱਤਰ ਕਿਸੇ ਨਾ ਕਿਸੇ ਤਰੀਕੇ ਨਵਾਬ ਕੋਲ ਪਹੁੰਚਾ ਦੇ। ਬਸ ਤੇਰਾ ਸਾਰਾ ਸੰਗੀਤ ਸਿਖਿਆ ਦਾ ਪ੍ਰਬੰਧ ਹੋ ਜਾਏਗਾ।

ਇਕ ਦਿਨ ਨਵਾਬ ਸਾਹਿਬ ਦੀ ਮੋਟਰ ਆ ਰਹੀ ਸੀ ਉਹ ਵੀ ਮੋਟਰ ਦੇ ਅੱਗੇ ਖੜੇ ਹੋ ਗਏ। ਸਿਪਾਹੀ ਭਜੇ ਤੇ ਦੋ ਥਪੜ ਵੀ ਮਾਰ ਦਿਤੇ। ਫੜ ਕੇ ਨਵਾਬ ਸਾਹਿਬ ਅਗੇ ਪੇਸ਼ ਕੀਤਾ ਗਿਆ। ਖਾਂ ਸਾਹਿਬ ਨੇ ਮੌਲਵੀ ਸਾਹਿਬ ਦਾ ਪੱਤਰ ਅੱਗੇ ਕਰ ਦਿਤਾ। ਨਵਾਬ ਸਾਹਿਬ ਨੇ ਪੜ੍ਹ ਕੇ ਕਿਹਾ ਅਫ਼ੀਮ ਕਿਥੇ ਹੈ। ਖਾਂ ਸਾਹਿਬ ਨੇ ਦੇ ਦਿਤੀ। ਨਵਾਬ ਸਾਹਿਬ ਸੰਗੀਤ ਜਗਿਆਸੂ ਨੂੰ ਆਪਣੀ ਕਾਰ ਵਿਚ ਬਿਠਾ ਕੇ ਨਾਲ ਹੀ ਲੈ ਗਏ। ਆਪਣੇ ਕੋਲੋਂ 1000/- ਰੁਪਏ ਅਤੇ ਵਸਤਰ ਆਦਿ ਗੁਰੂ ਦਖਸ਼ਣਾ ਦੇ ਕੇ ਵਜ਼ੀਰ ਖਾਂ ਸਾਹਿਬ ਦਾ ਸ਼ਾਗਿਰਦ ਬਣਵਾ ਦਿਤਾ। ਵਜ਼ੀਰ ਖਾਂ ਸਾਹਿਬ ਨੇ ਸ਼ਾਗਿਰਦ ਤਾਂ ਬਣਾ ਲਿਆ ਪਰ ਸਿਖਾਣ ਦਾ ਨਾਂ ਹੀ ਨਾ ਲੈਂਦੇ। ਉਹ ਇੰਨੇ ਨਰਮ ਨਹੀਂ ਸਨ ਕਿ ਫਟਾਫਟ ਤਾਲੀਮ ਆਰੰਭ ਕਰ ਦਿੰਦੇ। ਢਾਈ ਤਿੰਨ ਸਾਲ ਗੁਜ਼ਰ ਗਏ ਸੇਵਾ ਕਰਦੇ। ਅੰਤ ਵਿਚ ਅਲਾਉਦੀਨ ਦੀ ਸ਼ਰਧਾ, ਸੇਵਾ ਅਤੇ ਲਗਨ ਨੇ ਉਸਤਾਦ ਨੂੰ ਤਾਲੀਮ ਦੇਣ ਲਈ ਮਜਬੂਰ ਕਰ ਹੀ ਦਿਤਾ। ਹੁਣ ਉਹ ਦਿਲ ਖੋਲ ਕੇ ਸਭ ਕੁਝ ਦਸਨ ਲਗ ਪਏ।

ਬਚਿਆਂ ਦਾ ਪੰਨਾ

ਇਕ ਜਾਰਜੀਅਨ ਪਰੀ ਕਹਾਣੀ:

# ਗੀਤਾਂ ਦੀ ਭਾਸ਼ਾ

ਬੜੇ ਚਿਰਾਂ ਦੀ ਗੱਲ ਹੈ, ਦੇਸ ਤੇ ਇਕ ਬਾਦਸ਼ਾਹ ਰਾਜ ਕਰਦਾ ਸੀ। ਉਹਦੀ ਇਕ ਧੀ ਸੀ ਜਿਹੜੀ ਸੂਰਜ ਨਾਲੋਂ ਵੀ ਬਹੁਤੀ ਸੁਹਣੀ ਸੀ। ਉਹਦਾ ਨਾਂ ਤੁਸਾਰੇਵਨਾ ਸੀ। ਕਈ ਰਾਜੇ ਰਾਜਕੁਮਾਰ ਤੇ ਅਮੀਰ ਲੋਕ ਉਹਦੇ ਨਾਲ ਵਿਆਹ ਕਰਨ ਦੇ ਸੁਪਨੇ ਲੈਂਦੇ ਸਨ। ਅਨੇਕਾਂ ਸਾਊ ਗਭਰੂਆਂ ਨੇ ਆਪਣੀ ਇੱਛਾ ਪਰਗਟਾਈ, ਪਰ ਬਾਦਸ਼ਾਹ ਨੇ ਸਭਨਾ ਨੂੰ ਨੁਕਰਾ ਦਿਤਾ।

' ਪਹਿਲਾਂ ਅਮਰ-ਜੀਵਨ ਦਾ ਸਿਓ ਲਿਆ ਤੇ ਸਾਬਤ ਕਰ ਕਿ ਤੂੰ ਤਸਾਰੇਵਨਾ ਨਾਲ ਵਿਆਹ ਕਰਨ ਦੇ ਯੋਗ ਹੈਂ'', ਬਾਦਸ਼ਾਹ ਕਹਿੰਦਾ ਹੈ।

ਬਹੁਤ ਸਾਰੇ ਹਨੇਰ ਦੇ ਦਲੇਰ ਨੌਜਵਾਨ ਏਸ ਜਾਦੂ-ਬਿਛ ਦੀ ਤਲਾਸ਼ ਵਿਚ ਨਿਕਲੇ, ਪਰ ਉਹਨਾਂ ਵਿਚੋਂ ਕੋਈ ਵੀ ਵਾਪਸ ਨਾ ਆਇਆ।

ਰਾਜ-ਭਵਨ ਦੇ ਲਾਗੇ ਹੀ ਇਕ ਗ਼ਰੀਬ ਨੌਜਵਾਨ ਰਹਿੰਦਾ ਸੀ ਜਿਹੜਾ ਚੋਨਗੂਰੀ (ਤਾਰ ਵਾਲਾ ਇਕ ਸਾਜ਼) ਵਜਾਉਣ ਲਈ ਮਸ਼ਹੂਰ ਸੀ। ਉਹ ਖ਼ੂਬਸੂਰਤ ਤਸਾਰੇਵਨਾ ਨੂੰ ਪਿਆਰ ਕਰਦਾ ਸੀ ਅਤੇ ਦਿਨ ਰਾਤ ਉਹਦੇ ਸੁਪਨੇ ਲੈਂਦਾ ਸੀ। ਉਹ ਰਾਜ-ਭਵਨ ਗਿਆ ਅਤੇ ਤਸਾਰੇਵਨਾ ਦਾ ਹੱਥ ਮੰਗਿਆ।

ਬਾਦਸ਼ਾਹ ਨੇ ਏਸ ਗ਼ਰੀਬ ਕਲਾਕਾਰ ਨੂੰ ਇਹ ਕਹਿੰਦਿਆਂ ਬਾਹਰ ਕਢ ਦਿਤਾ:

''ਅਮਰ ਜੀਵਨ ਦਾ ਸਿਓ ਲਿਆ ਕੇ ਹੀ ਤੂੰ ਰਾਜ-ਕੁਮਾਰੀ ਨਾਲ ਵਿਆਹ ਦਾ ਹੱਕਦਾਰ ਹੋ ਸਕਦਾ ਹੈਂ।''

ਕਲਾਕਾਰ ਨੇ ਆਪਣਾ ਸਾਜ਼ ਚੁਕਿਆ ਅਤੇ ਅਮਰ ਜੀਵਨ ਦੇ ਸਿਓ ਦੀ ਭਾਲ ਵਿਚ ਤੁਰ ਪਿਆ।

ਉਹ ਤੁਰਦਾ ਗਿਆ, ਤੁਰਦਾ ਗਿਆ, ਨੌਂ ਪਹਾੜ ਉਹਨੇ ਪਾਰ ਕੀਤੇ ਤੇ ਇਕ ਪਹਾੜ ਦੀ ਕੁਛੜ ਵਿਚ ਫੈਲੇ ਹੋਏ ਇਕ ਬਾਗ ਵਿਚ ਪੁੱਜਾ। ਇਹਦੇ ਦੁਆਲੇ ਪੱਥਰ ਦੀ

ਇਕ ਉਚੀ ਕੰਧ ਸੀ। ਇਹ ਏਨੀ ਉਚੀ ਕੰਧ ਸੀ ਕਿ ਪੰਛੀ ਵੀ ਇਹਦੇ ਉਤੋਂ ਦੀ ਉਡ ਕੇ ਨਹੀਂ ਸੀ ਜਾ ਸਕਦੇ। ਨੌਜਵਾਨ ਬਾਗ ਦੇ ਦੁਆਲੇ ਗੇੜਾ ਕਢਿਆ ਤੇ ਇਸ ਵਿਚ ਪੂਰਾ ਦਿਨ ਲੱਗ ਗਿਆ, ਪਰ ਉਹਨੂੰ ਕਿਤੇ ਕੋਈ ਦਰਵਾਜ਼ਾ ਨਜ਼ਰ ਨਾ ਆਇਆ। ਉਹਨੇ ਦੂਜਾ ਗੇੜਾ ਕਢਿਆ, ਫੇਰ ਤੀਜਾ ਗੇੜਾ ਕਢਦਿਆਂ ਉਹ ਰੌਨਗੂਰੀ ਵਜਾਉਂਦਾ ਤੇ ਉਦਾਸ ਗੀਤ ਗਾਉਂਦਾ ਰਿਹਾ। ਬਾਗ਼ ਵਿਚ ਚੁੱਪ ਛਾ ਗਈ। ਇਥੋਂ ਤੱਕ ਕਿ ਦਰਖ਼ਤਾਂ ਦੇ ਪੱਤੇ ਵੀ ਅਹਿੱਲ ਹੋ ਗਏ। ਪਹਾੜ ਤੇ ਵਾਦੀਆਂ ਗੀਤ ਸੁਣਨ ਲੱਗੇ।

ਪੱਥਰ ਦੀ ਕੰਧ ਵਿਚ ਚਾਣਚਕ ਇਕ ਰਾਹ ਖੁਲ੍ਹ ਗਿਆ ਜਿਹੜਾ ਬਾਗ਼ ਵੱਲ ਜਾਂਦਾ ਸੀ।

ਇਹ ਓਹੋ ਬਾਗ਼ ਸੀ ਜਿਥੇ ਅਮਰ-ਜੀਵਨ ਦੇ ਸਿਓਆਂ ਵਾਲਾ ਦਰਖ਼ਤ ਉਗਿਆ ਹੋਇਆ ਸੀ। ਖੰਭਾਂ ਵਾਲਾ ਵੱਡਾ ਸਾਰਾ ਇਕ ਭਿਆਨਕ ਅਜ਼ਦਹਾ ਇਹਦੇ ਤੇ ਪਹਿਰਾ ਦੇ ਰਿਹਾ ਸੀ। ਉਹਨੂੰ ਕੰਧ ਦੇ ਲਾਗੇ ਪੁਜਦੇ ਆਦਮੀ ਦਾ ਪਹਿਲਾਂ ਹੀ ਅਹਿਸਾਸ ਹੋ ਜਾਂਦਾ ਤੇ ਉਹ ਨੂੰ ਅੰਦਰ ਆਉਂਣ ਦਿੰਦਾ ਅਤੇ ਫੇਰ ਆਪਣੇ ਅਗਨ-ਫੁੰਕਾਰਿਆਂ ਵਿਚ ਖਿਚ ਕੇ ਸਾੜ ਸੁਆਹ ਕਰਦਾ। ਹੁਣ ਵੀ ਉਹਨੇ ਦੇਸ ਗ਼ਰੀਬ ਕਲਾ-ਕਾਰ ਨੂੰ ਏਸੇ ਲਈ ਬਾਗ਼ ਵਿਚ ਦਾਖਲ ਹੋਣ ਦਿਤਾ ਸੀ।

ਕਲਾਕਾਰ ਬਾਗ਼ ਵਿਚ ਇਧਰ ਉਧਰ ਭੌਂਦਾ ਰਿਹਾ, ਆਪਣਾ ਉਦਾਸ ਗੀਤ ਗਾਉਂਦਾ ਰਿਹਾ।

ਅਜ਼ਦਹੇ ਨੇ ਆਪਣਾ ਬੜਾ ਵੱਡਾ ਜਬਾੜਾ ਖੋਹਲਿਆ, ਪਰ ਜਿਵੇਂ ਹੀ ਉਹ ਉਹਨੂੰ ਇਕ ਗਰਜ ਨਾਲ ਆਪਣੇ ਵਲ ਖਿੱਚਣ ਲਗਾ……ਉਹ ਚਾਣਚਕ ਰੁਕ ਗਿਆ। ਸਾਜ਼ ਦੀਆਂ ਸੁਰਾਂ ਨੇ ਏਸ ਅਜ਼ਦਹੇ ਨੂੰ ਟੂੰਬ ਘਤਿਆ। ਮਿੱਠੇ ਗੀਤ ਨੇ ਉਹਦੇ ਗੁੱਸੇ ਨੂੰ ਠੰਢਾ ਕਰ ਦਿਤਾ ਸੀ।

ਇਧਰ ਕਲਾਕਾਰ ਨੇ ਸਾਜ਼ ਵਜਾਉਂਦਿਆਂ ਅਤੇ ਗੀਤ ਗਾਉਂਦਿਆਂ ਉਹਦੇ ਦੁਆਲੇ ਚੱਕਰ ਲਾਇਆ। ਅਜ਼ਦਹੇ ਦੀਆਂ ਅੱਖਾਂ ਭਰ ਆਈਆਂ ਤੇ ਬਹੁਤ ਹੀ ਉਦਾਸ ਹੋ ਗਿਆ।

ਫੇਰ, ਚਾਣਚਕ, ਸਾਜ਼ ਵਜਣਾ ਬੰਦ ਹੋ ਗਿਆ।

ਹੁਣ ਨੌਜਵਾਨ ਕਲਾਕਾਰ ਅਜ਼ਦਹੇ ਸਾਹਮਣੇ ਖੜਾ ਆਪਣੀ ਹੋਣੀ ਨੂੰ ਉਡੀਕ ਰਿਹਾ ਸੀ।

ਪਰ ਅਜ਼ਦਹੇ ਨੇ ਇਕ ਸਿਓ ਚੁਕਿਆ ਤੇ ਇਹ ਕਹਿੰਦਿਆਂ ਨੌਜਵਾਨ ਨੂੰ ਫੜਾ ਦਿਤਾ।

"ਲਓ ਇਹ ਸਿਓ! ਇਹ ਤੁਹਾਡਾ ਹੱਕ ਹੈ। ਅੱਜ ਤੋਂ ਪਹਿਲਾਂ ਕਿਸੇ ਨੇ ਮੇਰੇ ਨਾਲ ਗੀਤ ਦੀ ਜ਼ਬਾਨ ਵਿਚ ਗੱਲ ਨਹੀਂ ਸੀ ਕੀਤੀ। ਅਮਰ-ਜੀਵਨ ਦਾ ਇਹ ਸਿਓ ਲਵੋ, ਵੈਸੇ ਭਾਵੇਂ ਅਜਿਹੇ ਪਿਆਰੇ ਤੇ ਸੁਹਣੇ ਨਗਮਿਆਂ ਦੀ ਰਚਨਾ ਕਰਨ ਵਾਲਾ ਕਲਾਕਾਰ ਆਪਣੇ ਨਗਮੇ ਵਾਂਗ ਹੀ ਅਮਰ ਹੁੰਦਾ ਹੈ।" ●

# ਕਾਲੀ ਖਾਂਸੀ (Whooping Cough)

ਕਾਲੀ ਖਾਂਸੀ ਬਚਿਆਂ ਦਾ ਰੋਗ ਹੈ। ਜੋ ਕਿ 2 ਸਾਲ ਤੋਂ ਲੈ ਕੇ 5 ਸਾਲ ਦੇ ਬਚਿਆਂ ਵਿਚ ਹੋ ਜਾਂਦਾ ਹੈ । ਵੈਸੇ ਇਹ ਰੋਗ 10 ਸਾਲ ਜਾਂ ਇਸ ਤੋਂ ਕੁਝ ਵਡੇ ਬਚਿਆਂ ਵਿਚ ਵੀ ਕਦੀ ਕਦੀ ਦੇਖਣ ਵਿਚ ਆਉਂਦਾ ਹੈ। ਇਹ ਬੀਮਾਰੀ ਬੈਕਟੇਰੀਆ ਦਵਾਰਾ ਹੁੰਦੀ ਹੈ। ਜਿਸ ਨੂੰ ਹਿਮੋ-ਫਿਲਿਸ ਪਰਟੂਸਸ (Haemophilis Pertusis) ਕਹਿੰਦੇ ਹਨ। ਆਮ ਤੌਰ ਤੇ ਮਾਰਚ ਅਪਰੈਲ ਦੇ ਮਹੀਨੇ ਵਿਚ ਜ਼ਿਆਦਾ ਹੁਦੀ ਹੈ। ਇਹ ਬੈਕਟੀਰੀਆ ਖੂਨ ਦੁਵਾਰਾ, ਛਿਕਣ ਨਾਲ, ਸਰੀਰ ਵਿਚੋਂ ਬਾਹਰ ਆਂਦੇ ਹਨ। ਅਤੇ ਸੰਪਰਕ ਵਿਚ ਆਉਣ ਵਾਲੇ ਬਚਿਆਂ ਨੂੰ ਲਪੇਟ ਲੈਂਦੇ ਹਨ। ਆਮ ਤੌਰ ਤੇ ਕਾਲੀ ਖਾਂਸੀ ਵਾਲੇ ਬਚੇ ਨੂੰ ਦੂਜਿਆਂ ਬਚਿਆਂ ਤੋਂ ਵਖ ਰਖਣਾ ਚਾਹੀਦਾ ਹੈ। ਅਤੇ ਇਸ ਤਰ੍ਹਾਂ ਆਮ ਤੌਰ ਤੇ ਨਹੀਂ ਹੁੰਦਾ ਅਤੇ ਇਸ ਤਰ੍ਹਾਂ ਇਹ ਇਕ ਤੋਂ ਦੂਸਰੇ ਬਚਿਆਂ ਨੂੰ ਹੋ ਜਾਂਦੀ ਹੈ। ਅਤੇ ਇਹ ਇਕ ਭਿਅੰਕਰ ਛੂਤ ਦਾ ਰੋਗ ਹੈ।

ਰੋਗ ਜਦੋਂ ਸ਼ੁਰੂ ਹੁੰਦਾ ਹੈ। ਪਹਿਲੇ ਬਚਿਆਂ ਨੂੰ ਸਰਦੀ ਲਗਦੀ ਹੈ। ਛਿਕਾਂ ਆਉਣੀਆਂ ਸ਼ੁਰੂ ਹੋ ਜਾਂਦੀਆਂ ਹਨ। ਅਤੇ ਨਕ ਵਗਣ ਲਗ ਪੈਂਦਾ ਹੈ। ਅਤੇ ਬੁਖਾਰ ਚੜ੍ਹਣਾ ਸ਼ੁਰੂ ਹੋ ਜਾਂਦਾ ਹੈ। ਜੋ ਕਿ 100 ਡਿਗਰੀ F ਦੇ ਕਰੀਬ ਹੋ ਜਾਂਦਾ ਹੈ। ਅਤੇ ਇਹ ਆਮ ਤੌਰ ਤੇ 5 ਤੋਂ ਲੈ ਕੇ 10 ਦਿਨ ਤਕ ਚਲ ਸਕਦੀ ਹੈ। ਅਤੇ ਇਸ ਤੋਂ ਕੁਝ ਵਧ ਵੀ ਸਕਦੀ ਹੈ। ਮਾਂ, ਬਾਪ ਆਮ ਤੌਰ ਤੇ ਧਿਆਨ ਨਹੀਂ ਦਿੰਦੇ। ਅਤੇ ਇਲਾਜ ਟਾਈਮ ਸਿਰ ਨਹੀਂ ਕਰਦੇ। ਅਤੇ ਇਹ ਸਮਾਂ ਖਤਮ ਹੋਣ ਤੋਂ ਬਾਦ ਬਚਿਆਂ ਨੂੰ ਖਾਂਸੀ ਸ਼ੁਰੂ ਹੋ ਜਾਂਦੀ ਹੈ ਅਤੇ ਹੌਲੀ ਹੌਲੀ ਵਧਦੀ ਰਹਿੰਦੀ ਹੈ ਅਤੇ ਖੰਘ ਇੰਨੀ ਆਉਂਦੀ ਹੈ ਕਿ ਬੱਚਾ ਕੁਝ ਖਾ ਨਹੀਂ ਸਕਦਾ ਅਤੇ ਖੰਘ ਦੇ ਨਾਲ ਉਲਟੀ ਵੀ ਆ ਜਾਂਦੀ ਹੈ। ਅਤੇ ਕਈ ਵਾਰੀ ਮੂੰਹ ਲਾਲ ਹੋ ਜਾਂਦਾ ਹੈ ਅਤੇ ਅਖਾਂ ਵਿਚੋਂ ਪਾਣੀ ਵੀ ਕਈ ਵਾਰੀ ਆਉਂਦਾ ਹੈ। ਕਈ ਵਾਰੀ ਕੁਝ ਬਚਿਆਂ ਦਾ ਰੰਗ ਨੀਲਾ ਵੀ ਪੈਣਾ ਸ਼ੁਰੂ ਹੋ ਜਾਂਦਾ ਹੈ।

ਇਹ ਖੰਘ ਹਰ ਵੇਲੇ ਨਹੀਂ ਆਉਂਦੀ। ਖਾਂਸੀ ਦੇ ਦੌਰੇ ਪੈਂਦੇ ਹਨ। ਕਿਸੇ ਟਾਈਮ ਖੰਘ ਕਾਫੀ ਆਉਂਦੀ ਹੈ। ਕਿਸੇ ਟਾਈਮ ਨਹੀਂ ਆਉਂਦੀ। ਪਰ ਜਿਵੇਂ ਜਿਵੇਂ ਬੀਮਾਰੀ ਵਧਦੀ ਹੈ ਭਿਆਨਕਤਾ ਵੀ ਵਧਦੀ ਜਾਂਦੀ ਹੈ ਅਤੇ ਦੌਰੇ ਵੀ ਜ਼ਿਆਦਾ ਵਾਰ ਪੈਣੇ ਸ਼ੁਰੂ ਹੋ ਜਾਂਦੇ ਹਨ ਅਤੇ ਬਚਾ ਕਮਜ਼ੋਰ ਹੋ ਜਾਂਦਾ ਹੈ ਅਤੇ ਉਸ ਨੂੰ ਹੋਰ ਬੀਮਾ-ਰੀਆਂ ਵੀ ਜਕੜ ਸਕਦੀਆਂ ਹਨ। ਇਸ ਨੂੰ ਬਚਿਆਂ ਵਿਚ ਭਿਆਨਕ ਰੋਗ ਸਮਝਣਾ ਚਾਹੀਦਾ ਹੈ। ਕਿਉਂਕਿ ਇਹ ਇਕ ਛੂਤ ਦਾ ਰੋਗ ਹੈ ਅਤੇ ਝਟ ਹੀ ਦੂਜਿਆਂ ਬਚਿਆਂ ਨੂੰ ਜੋ ਕਿ ਸੰਪਰਕ ਵਿਚ ਆਉਂਦੇ ਹਨ ਹੋ ਜਾਂਦਾ ਹੈ।

ਇਸ ਦੇ ਇਲਾਜ ਦੇ ਸਬੰਧ ਵਿਚ ਕਦੀ ਵੀ ਅਣ-ਗਿਹਲੀ ਨਹੀਂ ਕਰਨੀ ਚਾਹੀਦੀ। ਇਸ ਲਈ ਵੈਕਸੀਨ ਦਿਤੀ ਜਾਂਦੀ ਹੈ। ਜਦੋਂ ਬਚਾ ਤਿੰਨ ਜਾਂ ਤਿੰਨ ਮਹੀਨੇ ਤੋਂ ਵਡਾ ਹੋ ਜਾਏ ਤਾਂ ਵੈਕਸੀਨ ਲਗਾਣੀ ਚਾਹੀਦੀ ਹੈ ਜੋ ਕਿ ਤਿੰਨ ਵਾਰੀ ਲਗਾਤਾਰ ਇਕ ਇਕ ਮਹੀਨੇ ਬਾਦ ਲਗਵਾਣਾ ਚਾਹੀਦੀ ਹੈ ਅਤੇ ਫਿਰ ਜਦੋਂ ਬਚਾ ਤਿੰਨ ਸਾਲ ਦਾ ਹੋ ਜਾਏ ਤਾਂ ਬੂਸਟਰ ਡੋਜ਼ ਦਿਤੀ ਜਾਂਦੀ ਹੈ ਅਤੇ ਫਿਰ 5 ਸਾਲ ਦੀ ਉਮਰ ਵਿਚ ਇਕ ਹੋਰ ਬੂਸਟਰ ਡੋਜ਼ ਦਿਤੀ ਜਾਂਦੀ ਹੈ।

ਡਾ: ਐਨ. ਪੀ. ਸਿੰਘ ਮਿਗਲਾਨੀ

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

Phones : Office : 275938
Resi. : 213054

# ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖਬਰੀ

ਵਧੀਆ, ਦਿਲਕਸ਼ ਵੰਨ ਸੁਵੰਨੇ ਸੁੰਦਰ ਡੀਜ਼ਾਈਨਾਂ ਤੇ ਗਰੰਟੀ ਸ਼ੁਦਾ ਪਕੇ ਰੰਗਾਂ ਵਿਚ ਬਣੇ
ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ, ਲਕੜੀ ਤੇ ਸਟੀਲ ਦੇ
ਫਰਨੀਚਰ ਲਈ ਪਧਾਰੋ ਜਾਂ ਲਿਖੋ।

## ਨਾਮਧਾਰੀ ਏਜੰਸੀਜ਼

੨/੨੦੬੮ ਚਾਹ ਅੰਦਾਰਾ, ਜੁਬਲੀ ਸਿਨਮਾ ਦੇ ਪਿਛੇ
ਚਾਂਦਨੀ ਚੌਂਕ ਦਿਲੀ ੧੧੦੦੦੬.

**Manufacturers & Suppliers of :**

TUKRIDAR PRINTED SHAMIANAS & KANATS

FOR ALL KINDS, IN ATTRACTIVE AND GUARANTEED FAST COLOURS;

WOODEN & STEEL FURNITURE

PLEASE CONTACT

# NAMDHARI AGENCIES

**2/2068 CHAH ANDARA,**

**(Behind Jubilee Cinema)**

**CHANDNI CHOWK, DELHI-110006**

# ਸਾਹਿਤਕ ਸਰਗਰਮੀਆਂ

## ਹੁਸ਼ਿਆਰਪੁਰ ਵਿਚ ਸਮਾਗਮ

ਜਨਮੀਤ ਹੁਸ਼ਿਆਰਪੁਰ ਤੋਂ ਰਿਪੋਰਟ ਭੇਜਦੇ ਹਨ ਕਿ ਬੀਤੀ 30 ਜਨਵਰੀ ਨੂੰ ਹੁਸ਼ਿਆਰਪੁਰ ਵਿਚ ਪ੍ਰੋ: ਜਗਤਾਰ ਅਤੇ ਹੋਰ ਸਹਿਯੋਗੀਆਂ ਦੀ ਮਦਦ ਨਾਲ ਇਕ ਸਾਹਿਤਕ ਸਮਾਗਮ ਹੋਇਆ ਜਿਸ ਵਿਚ ਪੰਜਾਬ ਅਤੇ ਬਾਹਰੋਂ ਸਾਹਿਤਕਾਰ ਪੁਜੇ ਹੋਏ ਸਨ।

ਸਭ ਤੋਂ ਪਹਿਲਾਂ ਗ਼ਜ਼ਲ ਗੋਸ਼ਟੀ ਹੋਈ ਜਿਸ ਦੀ ਪ੍ਰਧਾਨਗੀ ਡਾ: ਵਿਸ਼ਵ ਨਾਥ ਤਿਵਾੜੀ ਤੇ ਜਸਵੰਤ ਸਿੰਘ ਕੰਵਲ ਨੇ ਕੀਤੀ, ਸਟੇਜ ਸਕੱਤਰੀ ਜਨਮੀਤ ਨੇ ਅਤੇ ਉਦਘਾਟਨ ਡਾ: ਤ੍ਰਿਲੋਕ ਆਨੰਦ ਨੇ ਕੀਤਾ। ਇਸ ਵਿਚ ਪ੍ਰੋ: ਜਗਤਾਰ ਨੇ ਆਪਣੀ ਪੁਸਤਕ 'ਚਿੱਟਾ ਘਾਹ ਧੁਆਖੀਆਂ ਧੁਪਾਂ' ਦੇ ਮੁਖਬੰਦ ਵਜੋਂ ਲਿਖਿਆ ਪੇਪਰ ਪੜ੍ਹਦਿਆਂ ਪੰਜਾਬੀ ਗ਼ਜ਼ਲ ਦਾ ਭਵਿਖ ਉਜਲ ਦਸਿਆ। ਬਹਿਸ ਵਿਚ ਪ੍ਰਿੰ: ਤਖਤ ਸਿੰਘ, ਜਨਮੀਤ, ਸ. ਨ. ਸੇਵਕ, ਮੋਹਨਜੀਤ, ਪ੍ਰੇਮ ਕੁਮਾਰ ਨਜ਼ਰ, ਨਿਰਮਲ ਅਰਪਣ ਅਤੇ ਵੀ. ਐਨ. ਤਿਵਾੜੀ ਨੇ ਭਾਗ ਲਿਆ।

ਫਿਰ ਪੁਸਤਕ ਰੀਲੀਜ਼ ਸਮਾਰੋਹ ਹੋਇਆ। ਜਸਵੰਤ ਸਿੰਘ ਕੰਵਲ ਨੇ 'ਛਾਂਗਿਆ ਰੁੱਖ' (ਜਗਤਾਰ ਦਾ ਕਾਵਿ ਸੰਗ੍ਰਹਿ); 'ਲੰਮੀ ਸੜਕ ਲਾਹੌਰ ਦੀ (ਤਰਸੇਮ ਦਾ ਨਾਟਕ); ਸਰਘੀ ਦਾ ਤਾਰਾ' (ਕਰਨੈਲ ਨਿਝਰ ਦਾ ਨਾਵਲ), ''ਸ਼ੀਸ਼ੇ 'ਚ ਜੜਿਆ ਆਦਮੀ (ਅਜੀਤ ਪਿਆਸ' ਦੀ ਕਹਾਣੀ ਸੰਗ੍ਰਹਿ) ਰੀਲੀਜ਼ ਕੀਤੇ।

ਬਾਅਦ ਦੁਪਹਿਰ ਬਾਵਾ ਬਲਵੰਤ ਦੀ ਸਿਮ੍ਰਤੀ 'ਚ ਕਵੀ ਦਰਬਾਰ ਹੋਇਆ। ਪ੍ਰਧਾਨਗੀ ਮੰਡਲ ਵਿਚ ਜਸਵੰਤ ਸਿੰਘ ਕੰਵਲ, ਡਾ: ਰੋਸ਼ਨ ਲਾਲ ਆਹੂਜਾ, ਸ: ਸਾਧੂ ਸਿੰਘ ਹਮਦਰਦ, ਡਾ; ਧਰਮਪਾਲ ਸਿੰਗਲ ਅਤੇ ਸ: ਤਖ਼ਤ ਸਿੰਘ ਸਨ। ਮੁਢ ਵਿਚ ਡਾ: ਤਿਵਾੜੀ ਨੇ ਬਾਵਾ ਜੀ ਨੂੰ ਸ਼ਰਧਾਂਜਲੀ ਭੇਂਟ ਕੀਤੀ। ਧਾਮੀ ਦੁਆਰਾ ਬਾਵਾ ਜੀ ਦੀ ਗ਼ਜ਼ਲ ਗਾਇਣ ਪਿਛੋਂ ਦਾਮਨ ਹੁਸ਼ਿਆਰਪੁਰੀ, ਮਨਜ਼ੂਰ ਹੁਸ਼ਿਆਰਪੁਰੀ, ਤਖ਼ਤ ਸਿੰਘ, ਜਗਤਾਰ, ਮੋਹਨਜੀਤ, ਮਹਿੰਦਰ ਦੀਵਾਨਾ, ਫਤਹਿਜੀਤ, ਨਿਰਮਲ ਅਰਪਣ, ਜਨਮੀਤ, ਦਵਿੰਦਰ ਜੋਸ਼, ਉਲਫਤ ਬਾਜਵਾ, ਮਿੰਦਰ, ਲੋਕ ਨਾਥ, ਓਮੀ ਦਿਵੇਦੀ, ਰਾਮਿੰਦਰ ਬਾਠ, ਪ੍ਰੋ: ਸੇਵਕ, ਤਾਰਾ ਸਿੰਘ ਕੋਮਲ, ਇਕਵਿੰਦਰ, ਸਬਜਿੰਦਰ, ਬੀਬੀ ਰਤਨ ਸੋਢੀ, ਨਜ਼ੀਰ ਹੁਸੈਨ, ਰਜਿੰਦਰ ਸੋਢੀ ਤੇ ਪ੍ਰੇਮ ਕੁਮਾਰ ਨਜ਼ਰ ਆਦਿਕ ਕਵੀਆਂ ਨੇ ਆਪਣੀਆਂ ਰਚਨਾਵਾਂ ਪੜ੍ਹੀਆਂ। ਕਵੀ ਦਰਬਾਰ ਦੌਰਾਨ ਹੀ ਪਹਿਲਾਂ ਤੋਂ ਛਪ ਰਹੇ ਮਾਸਕ ਪੱਤਰ 'ਬਿੰਦੂ' ਅਤੇ 'ਪੂਜਾ' ਰੀਲੀਜ਼ ਕੀਤੇ ਗਏ। ਹਮਦਰਦ ਜੀ ਨੇ ਜਲੰਧਰ 'ਚ ਬਣ ਰਹੇ ਸ਼ਰਫ ਭਵਨ ਦੇ ਇਕ ਵਿੰਗ ਦਾ ਨਾਮ ਬਾਵਾ ਜੀ ਦੇ ਨਾਮ ਤੇ ਰਖਣ ਦਾ ਐਲਾਨ ਕੀਤਾ ਅਤੇ ਕੰਵਲ ਜੀ ਨੇ ਅਪਣੀ ਸਭਾ ਵਲੋਂ 1100 ਰੁਪੈ ਦਾ ਇਨਾਮ ਅਗਲੇ ਸਾਲ ਤੋਂ ਸ਼ੁਰੂ ਕਰਨ ਦਾ ਐਲਾਨ ਕੀਤਾ।

## ਲੋਕ ਲਿਖਾਰੀ ਸਭਾ ਜਲੰਧਰ ਦਾ ਸਮਾਗਮ

ਸ੍ਰੀ ਤਿਲਕ ਰਾਜਪੂਤ ਸੂਚਨਾ ਦਿੰਦੇ ਹਨ ਕਿ ਲੋਕ ਲਖਾਰੀ ਸਭਾ ਜਲੰਧਰ ਦਾ ਸਾਲਾਨਾ ਸਮਾਗਮ ਅਤੇ ਕਵੀ ਦਰਬਾਰ ਪਿਛਲੇ ਦਿਨੀਂ ਕਿਰਤੀ ਪ੍ਰੈਸ ਵਿਚ ਹੋਇਆ। ਇਸ ਸਮਾਗਮ ਦੀ ਪ੍ਰਧਾਨਗੀ ਸ: ਸਾਧੂ ਸਿੰਘ ਹਮਦਰਦ ਨੇ ਕੀਤੀ। ਸਭਾ ਦੇ ਪੁਰਾਣੇ ਮੈਂਬਰਾਂ ਸ: ਅਵਤਾਰ ਸਿੰਘ, ਮਾਸਟਰ ਰਣਬੀਰ ਸਿੰਘ ਤੇ ਬਹਾਦਰ ਸਾਥੀ ਨੂੰ ਸਨਮਾਨਤ ਕਰਨ ਲਈ ਕ੍ਰਮਵਾਰ ਡਾ: ਰੋਸ਼ਨ ਲਾਲ ਆਹੂਜਾ, ਸ: ਸਾਧੂ ਹਮਦਰਦ ਅਤੇ ਡਾ: ਧਰਮਪਾਲ ਿੰਗਲ ਨੇ ਪੁਸਤਕਾਂ ਭੇਟ ਕੀਤੀਆਂ। ਸ: ਰਛਪਾਲ ਸਿੰਘ ਬੱਧਨ ਨੇ ਦਸਿਆ ਕਿ ਸਭਾ ਅਗਲੇ ਸਾਲ ਪੰਜ ਸੁਰਗਵਾਸੀ ਪੰਜਾਬੀ ਲੇਖਕਾਂ ਦੀ ਯਾਦ ਵਿਚ ਸਮਾਗਮ ਕਰੇਗੀ ਅਤੇ ਮੈਂਬਰਾਂ ਦੀਆਂ ਪੁਸਤਕਾਂ ਛਾਪੀਆਂ ਜਾਣਗੀਆਂ। ਨਾਵਲ ਬਾਮੁਲਾਹਜ਼ਾ ਹੋਸ਼ਿਆਰ ਨੂੰ ਜ਼ਬਤ ਕਰਨ ਦੀ ਮੰਗ ਕੀਤੀ ਗਈ ਅਤੇ ਰੇਡੀਓ ਤੇ ਪੰਜਾਬੀ ਗੀਤਕਾਰਾਂ ਦੇ ਨਾਮ ਅਨਾਊਂਸ ਕਰਨ ਦੀ ਮੰਗ ਦੀ ਕੀਤੀ ਗਈ।

ਕਵੀ ਦਰਬਾਰ ਵਿਚ ਸਰਵ ਸ੍ਰੀ ਸਾਧੂ ਸਿੰਘ ਹਮਦਰਦ ਠਾਕੁਰ ਭਾਰਤੀ, ਜਗਤਾਰ, ਦੀਦਾਰ ਗੜ੍ਹਦੀਵਾਲਾ, ਅਜਾਇਬ ਹੁੰਦਲ, ਅਮਰਜੀਤ ਸੰਧੂ, ਉਲਫਤ ਬਾਜਵਾ, ਕੁਲਵੰਤ ਜਗਰਾਉਂ, ਗੁਰਦਿਆਲ ਪੰਜਾਬੀ, ਆਰਿਫ ਗੋਬਿੰਦ ਪੁਰੀ, ਨਰਿੰਦਰ ਪਾਲ ਸਿੰਘ, ਰਣਜੀਤ ਕੋਮਲ, ਕੇ. ਮਨਜੀਤ ਲੁਧਿਆਣਵੀ, ਮਹਿੰਦਰ ਭੱਟੀ, ਅੰਮ੍ਰਿਤਪਾਲ ਸਿਧੂ, ਸ਼ੌਕਤ ਢੰਡਾਲਵੀ, ਕੇਹਰ ਸਿੰਘ ਮੋਤੀ, ਬਲਬੀਰ ਸਿੰਘ ਕੰਵਲ (ਸੰਪਾਦਕ ਰੁਸਤਮ) ਨਰਿੰਦਰ ਪਾਲ ਕੋਮਲ, ਸੁਖਵੰਤ ਪੱਟੀ,

Registered : P/JL—97 MONTHLY WARIAM March 1977
Registered with the registrar of News Papers for India No 26453/75



ਘੱਟ ਗਿਣਤੀਆਂ ਦੇ ਹਮਦਰਦ, ਸੁਰਗਵਾਸੀ ਰਾਸ਼ਟਰਪਤੀ ਸ੍ਰੀ ਫਤਖਰੂਦੀਨ ਅਲੀ ਅਹਿਮਦ

ਨਾਮਧਾਰੀ ਸਮਾਗਮ ਸਮੇਂ ਖਬਿਓਂ ਸ: ਹਰਵਿੰਦਰ ਸਿੰਘ ਹੰਸਪਾਲ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਸ੍ਰੀ ਮਹਾਰਾਜ ਬੀਰ ਸਿੰਘ ਜੀ, ਸੇਠ ਤਰਲੋਕ ਸਿੰਘ ਚਾਵਲਾ ਅਤੇ ਸ੍ਰੀ ਫਖਰੁਦੀਨ ਅਲੀ ਅਹਿਮਦ ਸਾਹਿਬ।

ਗੁਰਦੀਪ ਸਿੰਘ ਭਾਟੀਆ, ਐਮ. ਐਸ. ਪਾਲ. ਪ੍ਰਿੰ ਕੋਮਲ, ਖੁਸ਼ੀ ਰਾਮ ਰਿਸ਼ੀ. ਸੁਬੇਗ ਸਿੰਘ, ਮੌਜੀ, ਦੋਸ਼ੀ, ਧਰਮਪਾਲ, ਕੁਮਾਰੀ ਰੰਜਨਾ ਡੀ. ਆਰ. ਧਵਨ. ਗੁਰਮੁਖ ਸਿੰਘ ਰਤਨ, ਦਰਸ਼ਨ ਸਿੰਘ ਮਾਹਲਪੁਰੀ, ਤਰਲੋਚਨ ਤ੍ਰਿਸ਼ੀ ਆਦਿ ਨੇ ਹਿਸਾ ਲਿਆ। ਹਮਦਰਦ ਜੀ ਨੇ ਪ੍ਰੋ: ਜਗਤਾਰ ਤੇ ਅਜਾਇਬ ਹੁੰਦਲ ਦੀ ਭਰਪੂਰ ਸ਼ਲਾਘਾ ਕੀਤੀ ਤੇ ਕਿਹਾ ਕਿ ਇੰਨ੍ਹਾਂ ਦਾ ਕਲਾਮ ਬਹੁਤ ਪੁਖਤਾ ਹੈ ਤੇ ਇਨ੍ਹਾਂ ਦੀ ਗਲ ਪੱਥਰ ਉਪਰ ਲਕੀਰ ਦੇ ਸਮਾਨ ਹੁੰਦੀ ਹੈ।

ਡਾ. ਰੋਸ਼ਨ ਲਾਲ ਆਹੂਜਾ ਨੇ ਕਿਹਾ 'ਕ ਨੌਜਆਨ ਲਿਖਾਰੀਆਂ ਨੇ ਪੰਜਾਬੀ ਸਾਹਿਤ ਲਈ ਬਹੁਤ ਕੁਝ ਕੀਤਾ ਹੈ।

ਸਭਾ ਦੇ ਪ੍ਰਧਾਨ ਉਲਫਤ ਬਾਜਵਾ ਨੇ ਆਏ ਸਜਨਾਂ ਦਾ ਧੰਨਵਾਦ ਕੀਤਾ ਤੇ ਕਿਹਾ ਕਿ ਸਭਾ ਅਗੇ ਤੋਂ 15 ਦਿਨਾਂ ਬਾਅਦ ਮੀਟਿੰਗ ਕਰਿਆ ਕਰੇਗੀ ਜਿਸ ਵਿਚ ਨੌਜਵਾਨ ਲਿਖਾਰੀਆਂ ਨੂੰ ਆਪਣੀਆਂ ਰਚਨਾਵਾਂ ਪੇਸ਼ ਕਰਨ ਦਾ ਮੌਕਾ ਮਿਲ ਸਕੇਗਾ।

ਇਸ ਮੌਕੇ ਤੇ ਸਰਵ ਸ੍ਰੀ ਠਾਕਰ ਦਾਸ ਚਾਵਲਾ, ਇੰਦਰਜੀਤ ਸਿੰਘ ਅਣਖੀ, ਕੁਲਦੀਪ ਬੇਦੀ, ਦਰਸ਼ਨ ਧੰਜਲ, ਸੁਰਜੀਤ ਸਿੰਘ ਅਮਰ, ਜਸਵੰਤ ਬੇਗੋਵਾਲੀਆ, ਤਰਸੇਮ ਜੰਡਿਆਲਵੀ, ਗੁਰਦੇਵ ਸਿੰਘ, ਜਗਦੀਸ਼ ਸਿੰਘ, ਸਤਨਾਮ ਸਿੰਘ ਰਾਹੀ, ਹੰਸ ਆਬਾਦਪੁਰੀ, ਗੁਰਦੇਵ ਸਿੰਘ ਕੋਇਲ, ਅਜੀਤ ਸਿੰਘ ਜੀਤ, ਬੀਬੀ ਸਰਨਜੀਤ ਕੌਰ, ਪ੍ਰਿੰ: ਜੇ. ਐਸ. ਸੋਢੀ ਆਦਿ ਬਹੁਤ ਸਾਰੇ ਲੇਖਕ ਸੱਜਣ ਮੌਜੂਦ ਸਨ।

ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ। ਪ੍ਰਕਾਸ਼ਨ ਮਿਤੀ 5-3-1977